


## ਮੁਨਾਜਾਤ-ਏ-ਬਾਮਦਾਦੀ

# ਜਪੁ ਜੀ ਸਾਹਿਬ

### ਅਸਲ-ਓ-ਤਰਜਮਾ ਬ ਸ਼ਿਅਰ-ਏ-ਫ਼ਾਰਸੀ

ਮੁਤਰਜਿਮ
ਭਾਈ ਲਕਸ਼ਵੀਰ ਸਿੰਘ
'ਮੁਜ਼ਤਰ' ਨਾਭਵੀ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਮੁਨਾਜਾਤ-ਏ-ਬਾਮਦਾਦੀ

# ਜਪੁ ਜੀ ਸਾਹਿਬ

## ਅਸਲ-ਓ-ਤਰਜਮਾ ਬ ਸ਼ਿਅਰ-ਏ-ਫ਼ਾਰਸੀ

ਮੁਤਰਜਿਮ

ਭਾਈ ਲਕਸ਼ਵੀਰ ਸਿੰਘ 'ਮੁਜ਼ਤਰ' ਨਾਭਵੀ




ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ
(1961 ਦੇ ਪੰਜਾਬ ਐਕਟ ਨੰ: 35 ਤਹਿਤ ਸਥਾਪਿਤ)

MANAJAT-E-BAMDADI (JAPUJI SAHIB)
Asal-o-Tarjuma Ba Shaer-e-Farsi
by
Bhai Lakshveer Singh 'Muztar' Nabhvi

*ਸੰਪਾਦਕ*
ਐੱਚ. ਐੱਸ. ਪੰਨੂ
ਡਾ. ਤਾਰਿਕ ਕਿਫ਼ਾਇਤੁੱਲ੍ਹਾ

*ਪੰਜਾਬੀ ਲਿਪੀਅੰਤਰ ਅਤੇ ਅਨੁਵਾਦ*
ਡਾ. ਮਨਦੀਪ ਕੌਰ ਸਮਰਾ
ਡਾ. ਦਲਜੀਤ ਕੌਰ ਮਾਨ

ISBN 81-302-0168-2

2009
ਪਹਿਲੀ ਵਾਰ : 600
ਮੁੱਲ : 700-00

ਪ੍ਰੋ. ਐੱਸ. ਐੱਸ. ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ
ਅਤੇ ਮੈ/ਸ ਮੱਕਾ ਪ੍ਰਿੰਟਰਜ਼, ਮਾਲੇਰਕੋਟਲਾ ਵਿਖੇ ਛਪੀ।



ਭਾਈ ਲਕਸ਼ਵੀਰ ਸਿੰਘ 'ਮੁਜ਼ਤਰ' ਨਾਭਵੀ

# ਮੁੱਖ ਬੰਧ

ਜੀਵਨ ਵਿਚ ਕਦੀ ਅਜਿਹਾ ਦਾਅਵਾ ਨਹੀਂ ਕੀਤਾ ਕਿ ਮੈਂ ਵਿਦਵਾਨ ਹਾਂ। ਜਦੋਂ ਪੰਜਾਬੀ ਯੂਨੀਵਰਸਟੀ ਪਟਿਆਲਾ ਵਿੱਚ ਬਤੌਰ ਵਾਇਸ—ਚਾਂਸਲਰ ਜ਼ਿੰਮੇਵਾਰੀ ਸੰਭਾਲੀ ਉਦੋਂ ਮੈਂ ਹੋਰ ਵੀ ਇਸ ਦਿਸ਼ਾ ਵਿਚ ਚੇਤੰਨ ਹੋ ਗਿਆ ਕਿ ਪ੍ਰਸ਼ਾਸਨ ਦੀਆਂ ਤਰਬਾਂ ਦੀ ਵਾਕਫੀ ਤਾਂ ਹੈ, ਪਰ ਇਥੇ ਵਿਦਵਾਨਾਂ ਦੇ ਦਾਇਰੇ ਵਿਚ ਵਿਦਵਾਨਾਂ ਦੀ ਸਲਾਹ ਅਨੁਸਾਰ ਕੰਮ ਚਲਾਵਾਂਗਾ। ਇਥੋਂ ਦੀ ਫੈਕਲਟੀ ਨੇ ਮੈਨੂੰ ਸਾਰਥਕ ਸਲਾਹ ਦਿਤੀ ਜਿਸ ਸਦਕਾ ਨੇਕਨਾਮੀ ਮਿਲੀ।

ਸ: ਕੁਲਦੀਪ ਸਿੰਘ ਧਾਲੀਵਾਲ ਆਈ.ਪੀ.ਐਸ., ਹਿਮਾਚਲ ਪ੍ਰਦੇਸ਼ ਦੇ ਇੰਸਪੈਕਟਰ ਜਨਰਲ ਰਿਟਾਇਰ ਹੋਏ। ਉਹ ਮੇਰੇ ਪੁਰਾਣੇ ਮਿਤਰਾਂ ਵਿਚੋਂ ਸਨ। ਇਕ ਦਿਨ ਉਨ੍ਹਾਂ ਨੇ ਭਾਈ ਲਕਸ਼ਵੀਰ ਸਿੰਘ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਉਨ੍ਹਾਂ ਦੀ ਸਾਰੀ ਫ਼ਾਰਸੀ ਸ਼ਾਇਰੀ ਉੱਚਕੋਟੀ ਦੀ ਹੈ ਪਰ ਜਪੁਜੀ ਦਾ ਫ਼ਾਰਸੀ ਬੰਦਿਸ਼ ਵਿਚ ਤਰਜਮਾ ਉਨ੍ਹਾਂ ਦਾ ਸ਼ਾਹਕਾਰ ਮੰਨਿਆ ਗਿਆ ਹੈ ਜਿਸ ਦੀ ਤਾਰੀਫ਼ ਇਸਲਾਮਿਕ ਦੇਸ਼ਾਂ ਵਿਚ ਵੀ ਹੋਈ ਹੈ। ਉਨਾਂ ਨੇ ਮੁਨਾਜਾਤਿ ਬਾਮਦਾਦੀ ਦੀ ਇਕ ਕਾਪੀ ਭੇਜੀ। ਧਾਲੀਵਾਲ ਜੀ ਦੀ ਸਲਾਹ ਸੀ ਕਿ ਇਹ ਕਿਤਾਬ ਇੰਨ੍ਹ ਬਿੰਨ੍ਹ ਇਸੇ ਰੂਪ ਵਿਚ ਛਾਪੀ ਜਾਵੇ ਜਿਵੇਂ 1969 ਵਿਚ ਪਹਿਲੀ ਵਾਰ ਛਾਪੀ ਸੀ।

ਧਰਮ ਅਧਿਐਨ ਵਿਭਾਗ ਦੇ ਮੁਖੀ ਡਾ. ਹਰਪਾਲ ਸਿੰਘ ਪੰਨੂ ਨਾਲ ਇਸ ਬਾਬਤ ਵਿਚਾਰ ਵਟਾਂਦਰਾ ਕੀਤਾ ਸੀ ਤਾਂ ਉਨ੍ਹਾਂ ਨੇ ਫ਼ਾਰਸੀ ਵਿਭਾਗ ਦੇ ਮੁਖੀ ਡਾ. ਤਾਰਿਕ ਕਿਫ਼ਾਇਤੁੱਲਾ ਅਤੇ ਭਾਸ਼ਾ ਵਿਗਿਆਨੀ ਪ੍ਰੋਫ਼ੈਸਰ ਜੀ.ਐਸ. ਰਿਆਲ ਤੋਂ ਰੀਵੀਊ ਕਰਵਾਉਣ ਦੀ ਸਲਾਹ ਦਿੱਤੀ। ਦੋਵਾਂ ਵਿਦਵਾਨਾਂ ਨੇ ਕਿਤਾਬ ਨੂੰ ਪਸੰਦ ਕੀਤਾ ਤੇ ਛਪਾਣ ਦੀ ਪੁਰਜ਼ੋਰ ਸਿਫ਼ਾਰਿਸ਼ ਕੀਤੀ। ਪ੍ਰੋਫ਼ੈਸਰ ਪੰਨੂ ਦਾ ਖ਼ਿਆਲ ਸੀ ਕਿ ਕਿਉਂਕਿ ਪੰਜਾਬੀ ਹਲਕਿਆਂ ਵਿਚੋਂ ਹੁਣ ਫ਼ਾਰਸੀ ਮਨਫ਼ੀ ਹੋ ਚੁਕੀ ਹੈ, ਇਸ ਕਰਕੇ ਫ਼ਾਰਸੀ ਲਿਪੀ ਦੇ ਬਰਾਬਰ ਗੁਰਮੁਖੀ ਲਿਪੀ ਵਿਚ ਵੀ ਪ੍ਰਕਾਸ਼ਨ ਹੋਵੇ ਕਿਉਂਕਿ ਅੱਜ ਜ਼ਫ਼ਰਨਾਮਾ ਅਤੇ ਭਾਈ ਨੰਦਲਾਲ ਜੀ ਦਾ ਦੀਵਾਨ ਗੁਰਮੁਖੀ ਅੱਖਰਾਂ ਵਿੱਚ ਹੋਣ ਕਰਕੇ ਪਾਠਕ ਪੜ੍ਹਦੇ ਹਨ, ਕੀਰਤਨੀਏ ਕੀਰਤਨ ਕਰਦੇ ਹਨ। ਇਸ ਕਿਤਾਬ ਦਾ ਕੰਮ ਛੇ ਮਹੀਨਿਆਂ ਵਿੱਚ ਮੁਕੰਮਲ ਹੋ ਗਿਆ ਸੀ ਪਰ ਛਪਣ ਵਿੱਚ ਕੁਝ ਦੇਰੀ ਇਸ ਲਈ ਹੋਈ ਕਿਉਂਕਿ ਭਾਈ ਲਕਸ਼ਵੀਰ ਸਿੰਘ ਦੀ ਫ਼ਾਰਸੀ ਜ਼ਬਾਨ ਹਿੰਦੋਸਤਾਨੀ ਦੀ ਥਾਂ ਈਰਾਨੀ ਲਹਿਜੇ ਦੀ ਹੈ ਜਿਸ ਦੇ ਫੌਂਟ ਪ੍ਰਾਪਤ ਕਰਨ ਵਿਚ ਮੁਸ਼ਕਲਾਂ ਆਈਆਂ। ਟਾਈਪ ਕੀਤੀ ਫ਼ਾਰਸੀ ਦੀ ਅੰਤਿਮ ਛਾਪ ਭਾਈ ਸਾਹਿਬ ਨੇ ਪੜ੍ਹ ਕੇ ਖ਼ੁਦ ਦਰੁਸਤ ਕੀਤੀ ਹੈ।

ਅਜੀਬ ਇਤਫ਼ਾਕ ਹੋਇਆ ਕਿ ਦਸੰਬਰ 2006 ਵਿਚ ਯੂਨੀਵਰਸਿਟੀ ਨੇ ਉਨ੍ਹਾਂ ਨੂੰ ਪ੍ਰੋਫ਼ੈਸਰਸ਼ਿਪ ਪ੍ਰਦਾਨ ਕੀਤੀ ਤੇ 15 ਫ਼ਰਵਰੀ 2007 ਨੂੰ ਉਹ ਸੰਸਾਰ ਵਿਚੋਂ ਵਿਦਾਅ ਹੋ ਗਏ, ਜਿਵੇਂ ਕੇਵਲ ਕਿਤਾਬ ਦੀ ਛਪਾਈ ਦਰੁਸਤ ਕਰਨ ਦੀ ਉਡੀਕ ਵਿਚ ਹੋਣ। ਸ਼ਾਇਰ ਦੇ ਜ਼ਿਹਨ ਵਿੱਚ ਪਵਿਤਰ ਲਫ਼ਜ਼ ਆਏ ਤੇ ਅਧਿਆਪਕਾਂ ਨੇ ਉਨ੍ਹਾਂ ਦਾ ਲਿਪੀਆਂਤਰਣ ਕਰਕੇ ਦੋਵਾਂ ਜ਼ਬਾਨਾਂ ਵਿਚ ਛਾਪ ਦਿਤੀ ਜਿਸ ਕਰਕੇ ਸ਼ਾਬਾਸ਼ ਦੇ ਹੱਕਦਾਰ ਉਹੀ ਹਨ ਜਿਨ੍ਹਾਂ ਨੇ ਕੰਮ ਸਿਰੇ ਚਾੜ੍ਹਿਆ।

ਜਿੱਥੋਂ ਤੱਕ ਮੇਰਾ ਆਪਨਾ ਹਿੱਸਾ ਹੈ, ਉਹ ਇਹੀ ਹੈ ਕਿ ਅਕਾਲਪੁਰਖ ਨੇ ਮੈਨੂੰ ਵਸੀਲਾ ਬਣਾ ਕੇ ਮੇਰੇ ਰਾਹੀਂ ਇਹ ਚੰਗਾ ਕੰਮ ਕਰਵਾਇਆ। ਮੁਨਾਜਾਤਿ ਬਾਮਦਾਦੀ ਪੰਜਾਬੀ ਅਤੇ ਫ਼ਾਰਸੀ ਹਲਕਿਆਂ ਵਿਚ ਮਕਬੂਲ ਹੋਏਗੀ ਇਹ ਮੇਰਾ ਵਿਸ਼ਵਾਸ ਹੈ।

ਪਟਿਆਲਾ
12 ਦਸੰਬਰ, 2007

**ਸਵਰਨ ਸਿੰਘ ਬੋਪਾਰਾਇ**
ਸਾਬਕਾ ਵਾਇਸ—ਚਾਂਸਲਰ

## ਚੈਲ ਨਿਵਾਸੀ
# ਭਾਈ ਲਕਸ਼ਵੀਰ ਸਿੰਘ

ਪਹਿਲੀ ਵਾਰ ਮਿਲਣ ਲਈ ਡਾ. ਤਾਰਿਕ ਕਿਫਾਇਤੁੱਲਾ ਸਮੇਤ ਪਰਿਵਾਰਾਂ ਨਾਲ ਜਦੋਂ ਚੈਲ ਵੱਲ 31-10-06 ਨੂੰ ਤੁਰੇ ਤਾਂ ਤੁਰਨ ਤੋਂ ਪਹਿਲਾਂ ਇਕ ਵਾਰ ਫਿਰ ਭਾਈ ਲਕਸ਼ਵੀਰ ਸਿੰਘ ਦੇ ਬੇਟੇ ਕ੍ਰਿਸ਼ਨਵੀਰ ਸਿੰਘ ਨੂੰ ਫੋਨ ਕਰਕੇ ਪੁੱਛਿਆ- ਤੁਹਾਡੀ ਕੋਠੀ ਲੱਭਾਂਗੇ ਕਿਵੇਂ? ਉਹ ਹੱਸ ਪਿਆ, ਕਿਹਾ: ਮੁਸ਼ਕਲ ਨਹੀਂ ਆਏਗੀ। ਸਾਡੇ ਕੋਲ ਸਿਰਨਾਵਾਂ 1969 ਵਿਚ ਪ੍ਰਕਾਸ਼ਿਤ ਹੋਈ ਫਾਰਸੀ ਦੀ ਕਿਤਾਬ *ਮੁਨਾਜਾਤਿ ਬਾਮਦਾਦੀ* ਦੇ ਕਰਤਾ ਦਾ ਸੀ, ਕੇਵਲ ਏਨਾ- ਵੀਰ ਨਿਵਾਸ, ਸ਼ਿਮਲਾ ਹਿੱਲਜ਼, ਚੈਲ। ਉਥੇ ਪੁੱਜ ਕੇ ਪਤਾ ਲੱਗਾ ਕਿ ਨਾਭਾ ਰਿਆਸਤ ਦਾ 85 ਸਾਲਾ ਇਹ ਸਰਦਾਰ ਅੱਧੇ ਚੈਲ ਦਾ ਮਾਲਕ ਹੈ। ਦੁਪਹਿਰ ਡੇਢ ਵਜੇ ਉਨ੍ਹਾਂ ਦੇ ਕਮਰੇ ਵਿਚ ਦਾਖਲ ਹੋਏ। ਹਵੇਲੀ ਦਾ ਸੈਂਟਰਲ ਹਾਲ 25×25 ਫੁੱਟ ਡਰਾਇੰਗ ਰੂਮ ਵੀ ਹੈ ਭਾਈ ਸਾਹਿਬ ਦਾ ਬੈਡਰੂਮ ਵੀ। ਦੋ ਸੋਫਾ ਸੈਟ ਹਨ ਤੇ ਕੰਧ ਨਾਲ ਲੱਗੇ ਦੀਵਾਨ ਉਪਰ ਭਾਈ ਲਕਸ਼ਵੀਰ ਸਿੰਘ ਲੇਟੇ ਪਏ ਸਨ। ਸਾਨੂੰ ਦੇਖ ਕੇ ਦੀਵਾਨ ਉਪਰ ਬੈਠ ਗਏ ਤੇ ਖੜ੍ਹੇ ਹੋਣ ਦਾ ਯਤਨ ਕਰਨ ਲੱਗੇ। ਬਾਹਾਂ ਭਾਰ ਨਾ ਚੁੱਕ ਸਕੀਆਂ ਤਾਂ ਤਾਰਿਕ ਅਤੇ ਮੈਂ ਸਹਾਰਾ ਦੇਣ ਲਈ ਤੇਜ਼ੀ ਨਾਲ ਅੱਗੇ ਆਏ। ਅਸੀਂ ਸੋਚਿਆ ਸ਼ਾਇਦ ਗੁਸਲਖਾਨੇ ਜਾਣਾ ਹੋਵੇ। ਜਦੋਂ ਅਸੀਂ ਚਰਨ ਛੂਹੇ, ਖਲੋਤਿਆਂ ਖਲੋਤਿਆਂ ਉਨ੍ਹਾਂ ਨੇ ਅਸੀਸਾਂ ਦਿਤੀਆਂ। ਮੈਂ ਪੁੱਛਿਆ- ਕਿਸ ਪਾਸੇ ਜਾਣਾ ਹੈ ਭਾਈ ਸਾਹਿਬ? ਕਹਿਣ ਲੱਗੇ- ਕਿਸੇ ਪਾਸੇ ਨਹੀਂ। ਹੁਣ ਸਹਿਜੇ ਸਹਿਜੇ ਬਿਠਾ ਦਿਉ। ਬਿਠਾ ਦਿਤੇ। ਫਿਰ ਪੁੱਛਿਆ- ਭਾਈ ਸਾਹਿਬ ਖੜ੍ਹੇ ਕਿਉਂ ਹੋਏ ਸੀ ਤੁਸੀਂ? ਕਹਿਣ ਲਗੇ- ਏਡੇ ਵਡੇ ਮਹਿਮਾਨ ਏਨੀ ਦੂਰੋਂ ਆਏ ਹੋਣ ਤਾਂ ਮੇਜ਼ਬਾਨ ਉਠੇਗਾ ਵੀ ਨਾ? ਸਾਡੇ ਘਰ ਇਸ ਤਰਾਂ ਦਾ ਦਸਤੂਰ ਨਹੀਂ ਭਾਈਓ। ਮਹਿਮਾਨ, ਘਰ ਅੰਦਰ ਕਦਮ ਰੱਖੇ, ਮੈਂ ਖਲੋ ਕੇ ਆਦਰ ਕਰਨ ਜੋਗਾ ਨਾਂ ਰਹਾਂ, ਇਸ ਤੋਂ ਪਹਿਲਾਂ ਫਿਰ ਮਹਾਰਾਜ ਮੈਨੂੰ ਆਪਣੇ ਕੋਲ ਹੀ ਬੁਲਾ ਲੈਣ।

ਦੇਰ ਪਹਿਲਾਂ ਪੜ੍ਹੀ ਜਨਮਸਾਖੀ ਦਾ ਦ੍ਰਿਸ਼ ਯਾਦ ਆਇਆ, ਜੋ ਇਸ ਪ੍ਰਕਾਰ ਹੈ:

ਗੁਰੂਨਾਨਕ ਦੇਵ ਜੀ ਲੰਮੀ ਯਾਤਰਾ ਤੋਂ ਵਾਪਸ ਪਰਤੇ ਤਾਂ ਆਪਣੇ ਘਰ ਨਹੀਂ ਗਏ। ਰਾਇ ਬੁਲਾਰ ਖਾਂ ਜੀ ਦੀ ਹਵੇਲੀ ਪੁੱਜੇ। ਰਾਇ ਮੰਜੀ ਉਪਰ ਬੈਠੇ ਸਨ। ਉਮਰ ਵਧੀਕ ਹੋ ਗਈ ਸੀ। ਮਹਾਰਾਜ ਨੂੰ ਦੇਖਦਿਆਂ ਮੰਜੀ ਤੋਂ ਉਠਣ ਦਾ ਯਤਨ ਕਰਨ ਲੱਗੇ ਪਰ ਉਠਿਆ ਨਾ ਗਿਆ। ਬਾਬਾ ਜੀ ਤੇਜ਼ ਕਦਮੀ ਅਗੇ ਆਏ ਤੇ ਰਾਇ ਬੁਲਾਰ ਜੀ ਦੇ ਗੋਡਿਆਂ ਉਪਰ ਦੋਵੇਂ ਹੱਥ ਰੱਖੇ।

ਰਾਇ ਨੇ ਕਿਹਾ, "ਬਾਬਾ ਵੱਡਾ ਜੁਲਮ ਕੀਤੋ ਮੈਂ ਉਪਰ। ਤੁਸਾਂ ਨੂੰ ਸੱਦਿਆ ਸੀ, ਜੋ ਕਦਮ ਚੁੰਮਾਂ। ਸਾਡੀ ਦੇਹ ਨੂੰ ਹੱਥ ਕਿਉਂ ਲਾਇਆ? ਬਾਬਾ ਸਾਨੂੰ ਮਾਰ ਨਾਂਹ।" ਮਹਾਰਾਜ ਨੇ ਫੁਰਮਾਇਆ, "ਰਾਇ ਜੀ ਤੁਸੀਂ ਵੱਡੇ ਹੋ। ਅਸੀਂ ਤੁਹਾਡੀ ਪਰਜਾ ਹਾਂ।" ਰਾਇ ਬੋਲੇ, "ਬਾਬਾ ਮੈਨੂੰ ਤੂੰ ਬਖਸ਼। ਅਰ ਕਰਤਾਰ ਤੋਂ ਬੀ ਬਖ਼ਸ਼ਾ।" ਗੁਰੂ ਬਾਬੇ ਬੋਲੇ, "ਤੁਸੀਂ ਧੁਰੋਂ ਬਖ਼ਸ਼ੇ ਹੋਏ ਹੋ।" ਰਾਇ ਨੇ ਫਿਰ ਕਿਹਾ, "ਮੈਂ ਉਪਰ ਆਪਣੀ ਬੀ ਕੁਛ ਮਿਹਰਬਾਨੀ ਕਰ ਬਾਬਾ ਜਾਂ ਫਿਰ ਇਹ ਦਸ ਮੈਂ ਮਿਹਰਬਾਨੀ ਦਾ ਹੱਕਦਾਰ ਨਹੀਂ।" ਬਾਬੇ ਫਰਮਾਇਆ, "ਰਾਇ ਜੀ ਜਿਥੈ ਅਸੀਂ ਤਿਥੈ ਤੁਸੀਂ।" ਰਾਇ ਨੇ ਕਿਹਾ, "ਰੀਝ ਪੂਰੀ, ਤਾਂ ਹੋਵੈ ਬਾਬਾ ਜੇ ਮੱਥਾ ਕਦਮਾਂ ਉਪਰ ਰੱਖਣ ਦੀ ਇਜਾਜ਼ਤ ਮਿਲੇ।" ਰਾਇ ਬਹੁਤ ਅਧੀਰ ਹੋਇਆ ਤਾਂ ਬਾਬੇ ਦੀ ਆਗਿਆ ਨਾਲ ਸਿਰ ਕਦਮਾਂ ਤੇ ਰੱਖਿਆ ਅਰ ਬਹੁਤ ਬਿਗਸਿਆ। ਬਾਬੇ ਨੇ ਅਸੀਸਾਂ ਦਿੱਤੀਆਂ।

ਤਾਰਿਕ ਅਤੇ ਮੈਂ ਲਗਾਤਾਰ ਮਹਿਸੂਸ ਕਰਦੇ ਰਹੇ ਕਿ ਜਿੰਨੀ ਖਾਤਰਦਾਰੀ, ਸਲੀਕੇ ਨਾਲ ਇਹ ਪਰਿਵਾਰ ਕਰ ਰਿਹਾ ਹੈ, ਅਸੀਂ ਉਸ ਦੇ ਉਨੇ ਹੱਕਦਾਰ ਨਹੀਂ ਹਾਂ। ਉਨ੍ਹਾਂ ਤੋਂ ਤਾਂ ਸਿੱਖਣ ਆਏ ਹਾਂ ਬੜਾ ਕੁੱਝ। ਸਿਖਾਂਦਰੂ ਕਿੰਨੇ ਸਨਮਾਨਯੋਗ ਹੁੰਦੇ ਹਨ, ਇਸ ਹਵੇਲੀ ਵਿਚੋਂ ਪਤਾ ਲੱਗਾ। ਕਾਲੀਦਾਸ ਮੇਘਦੂਤ ਨੂੰ ਮੁਖਾਤਿਬ ਹੋਕੇ ਆਖਦਾ ਹੈ:

> "ਰਸਤੇ ਵਿਚ ਕੈਲਾਸ਼ ਪਰਬਤ ਆਉਣਗੇ ਤੇ ਮੇਘ। ਧਿਆਨ ਨਾਲ ਹੇਠਾਂ ਦੇਖਦਾ ਜਾਈਂ। ਇਕ ਸ਼ਿਲਾ ਅਜਿਹੀ ਹੈ ਜਿਸ ਉਪਰ ਸ਼ਿਵਜੀ ਦੇ ਚਰਨਾ ਦੇ ਨਿਸ਼ਾਨ ਉਕਰੇ ਹੋਏ ਸਾਫ ਦਿਖਾਈ ਦਿੰਦੇ ਹਨ। ਇਸ ਸ਼ਿਲਾ ਨੂੰ ਪ੍ਰਣਾਮ ਕਰਕੇ ਪਹਾੜੀ ਦੁਆਲੇ ਪਰਿਕਰਮਾ ਕਰੀਂ। ਹੋ ਸਕਦਾ ਹੈ ਸ਼ਿਵ ਦੀ ਤਲਾਸ਼ ਵਿਚ ਪਾਰਬਤੀ ਇਧਰ ਉਧਰ ਭਟਕਦੀ ਦਿਸੇ। ਜੇ ਦਿੱਸ ਪਵੇ ਤਾਂ ਮੂਰਖਾਂ ਵਾਂਗ ਉਸ ਦੇ ਸਿਰ ਉਪਰ ਮੰਡਰਾਂਦਾ ਨਾ ਫਿਰੀਂ। ਤੁਰੰਤ ਬਰਫ ਬਣਕੇ ਗੋਰੀ ਮਾਂ ਦੇ ਕਦਮਾਂ ਹੇਠ ਵਿਛ ਜਾਈਂ। ਹੱਥਾਂ ਤੋਂ ਸੱਪਾਂ ਦੇ ਕੰਗਣ ਉਤਾਰ ਕੇ ਸ਼ਿਵ ਜੀ ਜਦੋਂ ਗੋਰੀ ਮਾਂ ਨੂੰ ਪਹਾੜੀ ਉਪਰ ਚੜ੍ਹਨ ਲਈ ਹੱਥ ਦਾ ਸਹਾਰਾ ਦੇਣ ਲੱਗਣ, ਤਾਂ ਕਦਮਾ ਹੇਠ ਪੌੜੀਆਂ ਬਣਕੇ ਵਿਛਦਾ ਜਾਈਂ। ਫੇਰ ਤੂੰ ਇਸ ਤਰਾਂ ਕਰੀਂ ਹੇ ਮੇਘ।"

ਇਸ ਸ਼ਲੋਕ ਵਿਚ ਗੋਰੀ ਮਾਂ ਤਾਲਿਬੇ ਇਲਮ (ਵਿਦਿਆਰਥੀ) ਹੈ ਤੇ ਸ਼ਿਵ, ਵਿਦਿਆ ਮਾਰਤੰਡ। ਕਾਲੀਦਾਸ ਦੇ ਹਿਰਦੇ ਵਿਚ ਵਿਦਿਆਰਥੀ ਲਈ ਉਨੌਂ ਆਦਰ ਹੈ ਜਿੰਨਾ ਗੋਰੀ ਮਾਂ ਲਈ। ਵੀਰ ਨਿਵਾਸ ਵਿਚ ਵਿੱਦਿਆ ਦਾ ਦਰਿਆ ਵਗ ਰਿਹਾ ਹੈ। ਅਸੀਂ ਇਥੇ ਇਸ਼ਨਾਨ ਕਰਕੇ ਵਾਪਸ ਪਰਤੇ ਹਾਂ। ਵਾਪਸੀ ਵਕਤ ਬਾਰ ਬਾਰ ਦਿਲ ਉਪਰ ਇਹ ਖਿਆਲ ਭਾਰੀ ਸੀ- ਜੇ ਇਸ ਨੇਕਬਖ਼ਤ ਇਨਸਾਨ ਦੇ ਚਰਨ ਨਾ ਛੂਹੇ ਹੁੰਦੇ, ਇਹ ਵਿਦਾਅ ਹੋ ਚੁੱਕਾ ਹੁੰਦਾ ਤਦ ਕਿੰਨੇ ਅਭਾਗੇ ਹੋਣਾ ਸੀ। ਪਤਾ ਨਹੀਂ ਲਗਦਾ ਅਦਿੱਖ ਸ਼ਕਤੀਆਂ ਕਿਵੇਂ ਢੋਅ ਢੁਕਾਉਂਦੀਆਂ ਹਨ। ਜਿਵੇਂ 1782 ਈ. ਵਿਚ ਜੰਮੇ ਭਾ. ਰਤਨ ਸਿੰਘ ਭੰਗੂ ਨੂੰ ਕੋਈ ਪਤਾ ਨਹੀਂ ਸੀ ਕਿ ਇਕ ਮਹਾਨ ਇਤਿਹਾਸਕ ਗ੍ਰੰਥ ਰਚਣਾ ਪਵੇਗਾ। ਇਕ ਸਬੱਬ ਬਣਿਆ ਤੇ ਗ੍ਰੰਥ 1809 ਈ. ਵਿਚ ਸ਼ੁਰੂ ਕਰਕੇ 1841 ਵਿਚ ਮੁਕੰਮਲ ਕਰ

ਲਿਆ। ਹਥਲੀ ਲਿਖਤ ਵਿਚ ਪਾਠਕ ਨੂੰ ਸ਼ਾਂਤ ਚਿਤ, ਅਨੂਠੇ ਸ਼ਾਇਰ, ਅਰਬੀ ਅਤੇ ਫਾਰਸੀ ਵਿਦਵਾਨ ਦੇ ਦਰਸ਼ਨ ਅੰਸ਼ਿਕ ਤੌਰ ਤੇ ਹੋਣਗੇ ਪਰ ਪਹਿਲੋਂ ਉਨ੍ਹਾਂ ਨੂੰ ਮਿਲਣ ਦੇ ਸਬੱਬ ਦਾ ਜ਼ਿਕਰ ਕਰੀਏ।

ਇਕ ਸਾਲ ਪਹਿਲਾਂ ਵਿਆਹ ਦੇ ਸੱਦੇ ਪੱਤਰ ਅਨੁਸਾਰ ਦਿਤੇ ਸਮੇਂ ਤੋਂ ਹਾਲਾਂ ਕਿ ਮੈਂ ਅੱਧ ਘੰਟਾ ਲੇਟ ਪੁੱਜਾ ਪਰ ਉਥੇ ਸਰਦਾਰਨੀ ਅਤੇ ਸਰਦਾਰ ਸਵਰਨ ਸਿੰਘ ਬੋਪਾਰਾਇ[1] ਤੋਂ ਬਿਨਾਂ ਹੋਰ ਕੋਈ ਮਹਿਮਾਨ ਨਹੀਂ ਪੁੱਜਾ ਸੀ। ਵਧੀਕ ਮਹਿਮਾਨ ਹੁੰਦੇ ਤਾਂ ਮੈਂ ਬੋਪਾਰਾਇ ਤੋਂ ਕਿਨਾਰਕਸ਼ੀ ਕਰ ਸਕਦਾ ਸੀ ਪਰ ਹੁਣ ਤਾਂ ਫਸ ਗਏ। ਸਤਿ ਸ੍ਰੀ ਆਕਾਲ ਉਪਰੰਤ ਮੈਂ ਨਜ਼ਦੀਕ ਬੈਠ ਗਿਆ। ਗੱਲਾਂ ਕਰਦਿਆਂ ਉਨ੍ਹਾਂ ਦੱਸਿਆ: ਇਕ ਗ੍ਰੰਥ ਆਪਣੇ ਪਾਸ ਪੁੱਜਾ ਹੈ। ਬਹੁਤ ਵੱਡੇ ਸਕਾਲਰ ਅਤੇ ਸ਼ਾਇਰ ਨੇ ਕਦੀ ਜਪੁਜੀ ਦਾ ਫਾਰਸੀ ਨਜ਼ਮ ਵਿਚ ਤਰਜਮਾ ਕੀਤਾ ਸੀ। ਈਰਾਨ ਦੇ ਸ਼ਾਹ ਨੇ ਇਸਦਾ ਪਾਠ ਕੀਤਾ ਤਾਂ ਏਨਾ ਚੰਗਾ ਲੱਗਾ ਕਿ ਇਕ ਲੱਖ ਦੀਨਾਰ ਈਨਾਮ, ਈਰਾਨ ਆਉਣ ਜਾਣ ਦਾ ਖਰਚਾ ਤੇ ਸ਼ਾਹੀ ਮਹਿਮਾਨ ਵਜੋਂ ਖਾਤਰਦਾਰੀ ਦੀ ਪੇਸ਼ਕਸ਼ ਕੀਤੀ। ਨਿਮਰਤਾ ਨਾਲ ਸ਼ਾਇਰ ਭਾਈ ਲਕਸ਼ਵੀਰ ਸਿੰਘ ਜੀ ਨੇ ਸ਼ੁਕਰਾਨਾ ਕਰਦਿਆਂ ਪੇਸ਼ਕਸ਼ ਤੋਂ ਇਨਕਾਰ ਕੀਤਾ। ਇਹ ਗ੍ਰੰਥ ਆਪਾਂ ਯੂਨੀਵਰਸਿਟੀ ਵਲੋਂ ਨਾ ਛਾਪ ਦੇਈਏ?

ਮੈਂ ਕਿਹਾ: ਉਕਤ ਇਤਲਾਹ ਵਿਚ ਕਿੰਨਾ ਕੁ ਸੱਚ ਹੈ, ਕੀ ਪਤਾ। ਆਪਾਂ ਨੂੰ ਇਸ ਉਪਰ ਵਿਦਵਾਨਾਂ ਦੀ ਰਾਇ ਲੈਣੀ ਚਾਹੀਦੀ ਹੈ। ਉਨ੍ਹਾਂ ਨੇ ਅਗਲੇ ਦਿਨ ਮੇਰੇ ਪਾਸ ਮੂਲ ਕਿਤਾਬ ਭੇਜ ਦਿੱਤੀ। ਮੈਂ ਪ੍ਰੋਫੈਸਰ ਜੀ.ਐਸ. ਰਿਆਲ[2] ਕੋਲ ਕਿਤਾਬ ਲੈ ਗਿਆ। ਮੇਰੇ ਕੋਲ ਕਿਤਾਬ ਕਿਥੋਂ ਆਈ, ਕਿੰਨੀ ਕੁ ਮਹੱਤਵਪੂਰਨ ਹੈ, ਕੁਝ ਨਹੀਂ ਦੱਸਿਆ। ਕੇਵਲ ਏਨਾ ਕਿਹਾ- ਇਹ ਕਿਤਾਬ ਹੱਥ ਲੱਗੀ ਹੈ ਇਕ। ਦੇਖਿਉ ਭਲਾ ਇਸ ਵਿਚ ਕੁੱਝ ਹੈ ਕਿ ਨਹੀਂ। ਉਨ੍ਹਾਂ ਨੇ ਰੱਖ ਲਈ। ਪੰਜ ਛੇ ਦਿਨਾਂ ਬਾਦ ਫਿਰ ਗਿਆ। ਮੇਰੇ ਵਲੋਂ ਗੱਲ ਨਹੀਂ ਛਿੜੀ, ਕਹਿਣ ਲੱਗੇ, ਤੂੰ ਜਿਹੜੀ ਕਿਤਾਬ ਦੇ ਗਿਆ ਸੀ *ਮੁਨਾਜਾਤਿ ਬਾਮਦਾਦੀ*, ਗ਼ਜ਼ਬ ਦੀ ਰਚਨਾ ਦੇਖੀ। ਦੇਰ ਬਾਦ ਚੱਜ ਦੀ ਕੋਈ ਚੀਜ਼ ਪੜ੍ਹਨ ਨੂੰ ਮਿਲੀ। ਤੈਨੂੰ ਪਤੈ ਮੈਂ ਪਾਠ ਨਹੀਂ ਕਰਦਾ। ਲਗਾਤਾਰ ਇਕ ਬੈਠਕ ਵਿਚ ਜਪੁਜੀ ਦਾ ਕਦੀ ਪਾਠ ਨਹੀਂ ਕੀਤਾ। ਮੈਂ ਤਾਂ ਇਕ ਇਕ ਪੰਕਤੀ, ਕਦੀ ਕਦੀ ਇਕੋ ਸ਼ਬਦ ਉਪਰ ਕਈ ਕਈ ਦਿਨ ਲੰਘਾ ਦਿੰਦਾ ਹਾਂ। ਫਾਰਸੀ ਵਿਚ ਲਿਖੀ ਇਸ ਲੰਮੀ ਨਜ਼ਮ ਦਾ ਪਾਠ ਮੇਰੇ ਤੋਂ ਇਕੋ ਬੈਠਕ ਵਿਚ ਹੋ ਗਿਆ। ਇਹਦੀ ਜ਼ਬਾਨ ਆਮ ਫਾਰਸੀ ਨਹੀਂ। ਇਸ ਨੂੰ ਅਸੀਂ ਮਖ਼ਮਲੀ ਫਾਰਸੀ ਕਿਹਾ ਕਰਦੇ ਹਾਂ। ਹਿੰਦੁਸਤਾਨੀ ਕਲਾਸੀਕਲ ਫਾਰਸੀ ਏਨੀ ਸੂਖਮ ਨਹੀਂ ਹੈ। ਇਸ ਨਜ਼ਮ ਵਿਚ ਵਰਤੀ ਬੋਲੀ ਈਰਾਨੀ ਫਾਰਸੀ ਹੈ। ਵਡੇ ਅਨੁਭਵ ਵਿਚੋਂ ਉਤਰੀ ਸ਼ਾਇਰੀ ਹੈ। ਅਨਜਾਣ ਆਦਮੀ ਨੂੰ ਪਤਾ ਨਹੀਂ ਲੱਗੇਗਾ ਕਿ ਇਹ ਕਿਸੇ ਹੋਰ ਗ੍ਰੰਥ ਦਾ ਤਰਜਮਾ ਹੈ। ਖੁਦ ਬ ਖੁਦ ਇਸ ਵਿਚ ਸੁਤੰਤਰ ਸੰਪੂਰਨਤਾ ਜਲਵਾਨੁਮਾ ਹੈ।

ਇਹ ਸੁਣਕੇ ਮੈਂ ਕਿਹਾ: ਅਪਣੀ ਰਾਇ ਲਿਖ ਕੇ ਦਿਉ। ਉਨ੍ਹਾਂ ਨੇ ਲਿਖ ਦਿਤੀ।

2. ਵਾਈਸ-ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

3. ਵਿਜ਼ਿਟਿੰਗ ਪ੍ਰੋਫੈਸਰ, ਸੈਂਟਰ ਫਾਰ ਗੁਰੂ ਨਾਨਕ ਸਟੱਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਫਿਰ ਤਾਰਿਕ ਸਾਹਿਬ ਕੋਲ ਗਿਆ। ਉਨ੍ਹਾਂ ਨੂੰ ਕਿਤਾਬ ਦੇ ਪਿਛੋਕੜ ਬਾਬਤ ਕੁਝ ਨਹੀਂ ਦੱਸਿਆ। ਕਿਤਾਬ ਦੇ ਕੇ ਕਿਹਾ: ਦੇਖਣਾ ਭਲਾ ਪ੍ਰੋਫੈਸਰ ਸਾਹਿਬ ਇਸ ਵਿਚ ਕੁਝ ਕੰਮ ਦਾ ਹੈ ਕਿ ਨਹੀਂ। ਚਾਰ ਦਿਨਾਂ ਬਾਦ ਉਨ੍ਹਾਂ ਦਾ ਫੋਨ ਆਇਆ, ਕਿਹਾ: ਤੁਸੀਂ ਆਉਗੇ ਕਿ ਮੈਂ ਆਵਾਂ? ਦਫ਼ਤਰ ਵਿਚ ਬੈਠਾ ਹਾਂ। ਮੈਂ ਚਲਾ ਗਿਆ। ਉਨ੍ਹਾਂ ਕਿਹਾ- ਇਸ ਕਿਤਾਬ ਦੀ ਨਜ਼ਮ, ਈਰਾਨ ਦੀ ਫਾਰਸੀ ਜ਼ਬਾਨ ਵਿਚ ਲਿਖੀ ਹੈ। ਇਸ ਨੂੰ ਅਸੀਂ ਈਰਾਨੀ ਰੇਸ਼ਮ ਕਹਿੰਦੇ ਹਾਂ। ਹਿੰਦੁਸਤਾਨੀ ਫਾਰਸੀ ਸੀਜ਼ਨਡ ਸਾਗਵਾਨ ਹੈ ਜਿਸ ਵਿਚੋਂ ਹੰਢਣਸਾਰ ਸੁਹਣਾ ਫਰਨੀਚਰ ਬਣਦਾ ਹੈ। ਈਰਾਨੀ ਫਾਰਸੀ ਵਿਚ ਬੱਚਿਆਂ ਦੇ ਮਾਸੂਮ ਬੋਲਾਂ ਵਰਗੀ ਕੋਮਲਤਾ ਹੈ, ਵੇਲਾਂ ਅਤੇ ਫੁੱਲਾਂ ਜਿਹੀ ਨਜ਼ਾਕਤ। ਸ਼ਾਇਰ ਦਾ ਖਿਆਲ ਅਤੇ ਹਿਕਮਤ ਦੰਗ ਕਰਦੀ ਹੈ। ਇਹ ਛਪਣੀ ਚਾਹੀਦੀ ਹੈ। ਮੈਂ ਬੇਨਤੀ ਕੀਤੀ ਕਿ ਆਪਣੀ ਰਾਇ ਲਿਖ ਦਿਉ। ਉਨ੍ਹਾਂ ਲਿਖ ਦਿਤੀ। ਜਦੋਂ ਪੁੱਛਿਆ- ਤੁਸੀਂ ਤੇ ਤੁਹਾਡਾ ਫ਼ਾਰਸੀ ਵਿਭਾਗ ਇਸ ਦਾ ਗੁਰਮੁਖੀ ਲਿਪੀਆਂਤਰਣ ਅਤੇ ਤਰਜਮਾ ਪੰਜਾਬੀ ਵਿਚ ਕਰਨ ਲਈ ਰਜ਼ਾਮੰਦ ਹੋ ਜਾਏਗਾ? ਉਨ੍ਹਾਂ ਕਿਹਾ- ਜੇ ਸਾਨੂੰ ਇਹ ਨੇਕ ਕੰਮ ਮਿਲ ਜਾਵੇ ਤਾਂ ਹੋਰ ਕੀ ਚਾਹੀਦਾ ਹੈ? ਜਿੰਨਾ ਸਮਾਂ ਇਸ ਉਪਰ ਕੰਮ ਕਰਾਂਗੇ, ਉਹ ਖਾਲਸ ਬੰਦਗੀ ਹੋਵੇਗੀ। ਮੇਰੀਆਂ ਵਿਦਿਆਰਥਣਾਂ ਮਨਦੀਪ ਕੌਰ ਅਤੇ ਦਲਜੀਤ ਕੌਰ ਮਦਦਗਾਰ ਹੋਣਗੀਆਂ।

ਇਹ ਕੰਮ ਛੇ ਮਹੀਨੇ ਵਿਚ ਪੂਰਾ ਹੋ ਗਿਆ। ਕੰਪਿਊਟਰ ਪ੍ਰਿੰਟ ਲੈ ਲਿਆ ਗਿਆ। ਸਾਡਾ ਸੁਭਾਗ ਕਿ ਸ਼ਾਇਰ ਅਜੇ ਕਾਇਮ ਦਾਇਮ ਹੈ। ਸੋਚਿਆ ਕਿ ਪ੍ਰੈੱਸ ਵਿਚ ਜਾਣ ਤੋਂ ਪਹਿਲੋਂ ਖਰੜਾ ਲੇਖਕ ਪੜ੍ਹ ਲਵੇ ਤਦ ਇਹ ਰਚਨਾ ਜ਼ੀਰੋ ਡਿਫੈਕਟ ਹੋ ਜਾਏਗੀ। ਸਾਡਾ ਆਤਮ ਵਿਸਵਾਸ਼ ਕਾਇਮ ਰੱਖਣ ਲਈ ਵੀ ਇਹ ਗੱਲ ਸਹਾਈ ਹੋਣੀ ਸੀ। ਕਿਤਾਬ ਉਪਰ ਲਿਖੇ ਸਿਰਨਾਵੇਂ- ਵੀਰ ਨਿਵਾਸ, ਚੈਲ ਖਤ ਪਾ ਦਿੱਤਾ। ਫੋਨ ਨੰਬਰ ਨਹੀਂ ਸੀ। ਇਹ ਪਤਾ ਵੀ ਬੜਾ ਪੁਰਾਣਾ ਸੀ। ਪਤਾ ਨਹੀਂ ਜਵਾਬ ਆਏਗਾ ਕਿ ਨਾ। ਮਹੀਨੇ ਬਾਦ ਜਵਾਬ ਆਇਆ, ਭਾਈ ਲਕਸ਼ਵੀਰ ਸਿੰਘ ਦਾ ਖਤ। ਹੱਥ ਲਿਖਤ ਕੰਬਦੇ ਹੱਥਾਂ ਦੀ। ਸਹਿਜੇ ਸਹਿਜੇ ਪੜ੍ਹੀ। ਲਿਖਿਆ ਸੀ- ਉਮਰ ਬਹੁਤ ਹੋ ਗਈ ਹੈ। ਠੀਕ ਨਹੀਂ ਲਿਖ ਹੁੰਦਾ। ਅੱਖ ਦਾ ਆਪ੍ਰੇਸ਼ਨ ਹੋਇਆ ਹੈ। ਅਜੇ ਠੀਕ ਨਹੀਂ ਹਾਂ। ਹਾਲੇ ਨਾ ਆਇਓ। ਹਾਲੇ ਖਰੜਾ ਨਾ ਭੇਜਿਓ। ਛੇ ਮਹੀਨਿਆਂ ਬਾਦ ਫਿਰ ਖਤ ਲਿਖਿਆ ਤੇ ਬੇਨਤੀ ਕੀਤੀ ਕਿ ਆਪਣਾ ਫੋਨ ਨੰਬਰ ਤਾਂ ਦਿਉ। ਮੈਂ ਆਪਣੇ ਫੋਨ ਨੰਬਰ ਖਤ ਵਿਚ ਲਿਖ ਕੇ ਭੇਜ ਦਿਤੇ।

ਦਸ ਕੁ ਦਿਨਾ ਬਾਦ ਉਨ੍ਹਾਂ ਦੇ ਛੋਟੇ ਬੇਟੇ ਕ੍ਰਿਸ਼ਨਵੀਰ ਸਿੰਘ ਦਾ ਫੋਨ ਆ ਗਿਆ। ਚਾਰ ਫੋਨ ਨੰਬਰ ਲਿਖਾਏ ਤੇ ਕਿਹਾ- ਹੁਣ ਪਿਤਾ ਜੀ ਠੀਕ ਹਨ। ਜਦੋਂ ਜੀ ਕਰੇ ਆ ਜਾਇਉ। ਪਹਿਲਾਂ ਸਾਨੂੰ ਫੋਨ ਕਰ ਦੇਣਾ ਜੀ। ਬੋਪਾਰਾਇ ਜੀ ਨਾਲ ਗੱਲ ਕੀਤੀ ਤਾਂ ਉਨ੍ਹਾਂ ਕਿਹਾ- ਇਕ ਨਵੰਬਰ 06 ਨੂੰ ਚੈਲ ਚੱਲਾਂਗੇ ਤੇ ਮਿਲਕੇ ਦੋ ਨੂੰ ਵਾਪਸ ਆ ਜਾਵਾਂਗੇ। ਮੈਂ ਕਿਹਾ- ਤੁਸੀਂ ਆ ਜਾਣਾ, ਅਸੀਂ ਹਫਤਾ ਉਥੇ ਰਹਿ ਕੇ ਕੰਮ ਨਿਬੇੜ ਲਵਾਂਗੇ। ਪਰ ਮੇਰੇ ਪਾਸ ਵੀ.ਸੀ. ਆਫਿਸ ਤੋਂ ਸੁਨੇਹਾ ਆ ਗਿਆ ਕਿ ਕੋਈ ਜਰੂਰੀ ਕੰਮ ਸਦਕਾ ਉਹ ਜਾਣ ਤੋਂ ਅਸਮਰਥ ਹਨ। ਮੈਂ ਰਿਆਲ ਅਤੇ ਤਾਰਿਕ ਨੂੰ ਫੋਨ ਕਰਕੇ ਚੱਲਣ ਲਈ ਕਿਹਾ। ਰਿਆਲ ਸਾਹਿਬ ਨੂੰ ਇਸੇ ਦਿਨ ਇਕ ਨਵੰਬਰ ਨੂੰ ਸ਼੍ਰੋਮਣੀ ਸਾਹਿਤਕਾਰ ਦਾ ਸਟੇਟ

ਐਵਾਰਡ ਮਿਲਣਾ ਸੀ, ਉਹ ਨਾ ਜਾ ਸਕੇ। ਮੈਂ ਅਤੇ ਤਾਰਿਕ ਡੇਢ ਵਜੇ ਚੈਲ ਪੁੱਜੇ। ਜਿਸ ਥਾਂ ਟੈਕਸੀਆਂ ਰੁਕਦੀਆਂ ਹਨ, ਉਥੇ ਇਕ ਜੁਆਨ ਤੇਜ਼ੀ ਨਾਲ ਸਾਡੇ ਵਲ ਆ ਕੇ ਕਹਿਣ ਲੱਗਾ- ਪਟਿਆਲਿਉਂ? ਮੈਂ ਕਿਹਾ- ਕ੍ਰਿਸ਼ਨਵੀਰ ਜੀ?

ਖਾਣਾ ਖਾਧਾ, ਚਾਹ ਪੀਤੀ, ਤਦ ਭਾਈ ਸਾਹਿਬ ਦਾ ਬਾਦ ਦੁਪਹਿਰ ਸੈਸ਼ਨ ਸ਼ੁਰੂ ਹੋਇਆ। ਘੰਟਾ ਕੁ ਹਾਲ ਹਵਾਲ ਪੁੱਛਦੇ ਦੱਸਦੇ ਰਹੇ। ਉਨ੍ਹਾਂ ਦੇ ਮੇਜ਼ ਉਪਰੋਂ ਮੈਂ ਖਰੜਾ ਹੱਥ ਵਿਚ ਚੁਕ ਕੇ ਕਿਹਾ- ਫੇਰ ਸ਼ੁਰੂ ਕਰੀਏ ਭਾਈ ਸਾਹਿਬ? ਉਨ੍ਹਾਂ ਕਿਹਾ- ਖਰੜਾ ਜਿਥੋਂ ਚੁੱਕਿਆ ਉਥੇ ਰੱਖ ਦਿਉ। ਕੋਈ ਕਾਹਲੀ ਨਹੀਂ ਸਾਨੂੰ। ਮੇਰੀ ਕਿਤਾਬ ਹੈ ਨਾ? ਮੈਂ ਬੇਚੈਨ ਨਹੀਂ ਤਾਂ ਤੁਸੀਂ ਬੇਚੈਨ ਕਿਉਂ ਹੋ? ਅੱਜ ਕੋਈ ਕੰਮ ਨਹੀਂ ਕਰਨਾ। ਮੈਂ ਤੁਹਾਨੂੰ ਦੱਸਾਂਗਾ ਮੈਂ ਕੀ ਹਾਂ, ਤੁਹਾਨੂੰ ਪੁੱਛਾਂਗਾ ਤੁਸੀਂ ਕੀ ਹੋ। ਜੇ ਜੀ ਕੀਤਾ ਕੱਲ੍ਹ ਨੂੰ ਕੰਮ ਕਰਾਂਗੇ, ਨਾ ਜੀ ਕੀਤਾ ਕੱਲ੍ਹ ਵੀ ਨਹੀਂ। ਤੁਸੀਂ ਕਦੀ ਦੇਖਿਐ ਬਈ ਹਿਰਨ ਘਾਹ ਇਕੱਠਾ ਕਰਦੇ ਫਿਰਨ? ਤਾਂ ਵੀ ਭੁੱਖ-ਮਰੀ ਨਾਲ ਨਹੀਂ ਮਰਦੇ।

ਤੁਹਾਡਾ ਕੀ ਨਾਮ ਹੈ ਪ੍ਰੋਫੈਸਰ ਸਾਹਿਬ? ਉੱਤਰ- ਤਾਰਿਕ। ਉਹ ਹੱਸ ਪਏ- ਤੁਸੀਂ ਤਾਰਿਕ ਕਦੋਂ ਹੋ? ਤਾਰਿਕ (ਸੰਸਾਰ ਤੋਂ ਵਿਰੱਕਤ) ਤਾਂ ਮੈਂ ਹਾਂ। ਸਤਾਰਾਂ ਸਾਲ ਹੋ ਗਏ ਮੈਂ ਇਸ ਹੁਜਰੇ ਵਿਚੋਂ ਬਾਹਰ ਨਹੀਂ ਨਿਕਲਿਆ। ਕਾਰ ਮੇਰੇ ਐਨ ਦਰਵਾਜੇ ਤੱਕ ਆਉਂਦੀ ਹੈ। ਬੱਘੀ ਅਤੇ ਪਾਲਕੀ ਕਿਹੜਾ ਮੰਗਵਾ ਨਹੀਂ ਸਕਦਾ? ਬੱਸ, ਦੇਖ ਲਈ ਦੁਨੀਆਂ ਬਥੇਰੀ। ਅੱਧਾ ਚੈਲ ਮੇਰੈ। ਬੱਚਾ ਬੱਚਾ ਮੈਨੂੰ ਜਾਣਦੈ। ਕਿਸੇ ਨੂੰ ਪੁੱਛੋਗੇ ਕਿ ਭਾਈ ਲਕਸ਼ਵੀਰ ਕੌਣ ਹਨ, ਜਾਣਦੇ ਹੋ? ਸਭ ਕਹਿਣਗੇ ਜਾਣਦੇ ਹਾਂ। ਫੇਰ ਪੁੱਛੋ- ਕਦੇ ਦੇਖੇ? ਕਿਸੇ ਨੇ ਨਹੀਂ ਦੇਖਿਆ। ਸੋ ਸਹੀ ਤਾਰਿਕ ਮੈਂ ਹਾਂ, ਤੁਸੀਂ ਨਾਮ ਦੇ ਤਾਰਿਕ। ਚੈਲ ਦੀ ਵੀ ਕਹਾਣੀ ਸੁਣ ਲਉ। ਮਹਾਰਾਜਾ ਭੁਪਿੰਦਰ ਸਿੰਘ ਨੇ ਵਾਇਸਰਾਇ ਦੀ ਗੋਰੀ ਛੇੜ ਦਿੱਤੀ ਤਾਂ ਸਰਕਾਰ ਵਲਾਇਤ ਨੇ ਸ਼ਿਮਲੇ ਉਨ੍ਹਾਂ ਦਾ ਦਾਖਲਾ ਬੰਦ ਕਰ ਦਿੱਤਾ। ਉਨ੍ਹਾਂ ਨੇ ਚੈਲ ਵਸਾਉਣ ਦਾ ਫੈਸਲਾ ਕੀਤਾ । ਜਿੰਨੀ ਜਮੀਨ ਉਨ੍ਹਾਂ ਖਰੀਦੀ ਉੱਨੀ ਮੈਂ ਖਰੀਦ ਲਈ। ਬਸ ਐਵੇਂ ਖਰੀਦ ਲਈ । ਇਹ ਦੱਸਣ ਲਈ ਬਈ ਤੂੰ ਤਾਂ ਪਟਿਆਲਾ ਰਿਆਸਤ ਦਾ ਹੋਇਆ ਮਹਾਰਾਜਾ। ਤੇਰੇ ਜਿੰਨੀ ਜ਼ਮੀਨ ਤਾਂ ਨਾਭੇ ਰਿਆਸਤ ਦਾ ਇਕ ਮਾਮੂਲੀ ਸਰਦਾਰ ਖਰੀਦ ਸਕਦੈ। ਦੋਹਾਂ ਰਿਆਸਤਾਂ ਦਾ ਸ਼ਰੀਕਾ ਪੁਰਾਣਾ ਚਲਦਾ ਆਇਐ। ਬਸ ਇਹੋ ਜਿਹੀਆਂ ਫਜ਼ੂਲ ਜਿਹੀਆਂ ਜ਼ਿੱਦਾਂ ਹੋਇਆ ਕਰਦੀਆਂ ਸਨ, ਮੂਰਖਾਂ ਵਾਲੀਆਂ। ਭਲਾ ਇੰਨ੍ਹਾਂ ਗੱਲਾਂ ਵਿਚ ਕੀ ਪਿਆ ਸੀ? ਇਕ ਪਾਸੇ ਮੇਰੀ ਰੁਚੀ ਉੱਤਮ ਫ਼ਾਰਸੀ ਸਾਹਿਤ ਪੜ੍ਹਨ ਦੀ, ਦੂਜੇ ਪਾਸੇ ਇਹ ਫ਼ਜ਼ੂਲ ਜਿਹੇ ਕੰਮ।

"ਪਰ ਜਦੋਂ ਕਦੇ ਆਪਣੀਆਂ ਜ਼ਮੀਨਾ ਦਾ ਦੌਰਾ ਕਰਨ ਆਉਂਦਾ, ਪਹਾੜ ਤੇ ਪਹਾੜਨਾ ਸੁਹਣੀਆਂ ਲਗਦੀਆਂ। ਕਦੀ ਕਦੀ ਹਿਰਨ ਦਾ ਸ਼ਿਕਾਰ ਕਰਦਾ। ਹਿਰਨ ਕਿਹੜਾ ਛੋਟੇ ਹੁੰਦੇ ਸਨ? ਅਜ ਵਾਲੇ ਗਧੇ ਤੋਂ ਵੱਡੇ ਹੁੰਦੇ ਸਨ ਹਿਰਨ ਉਦੋਂ ਇਥੇ। ਫੇਰ ਇਥੇ ਵਸ ਗਿਆ।

"ਨਾਭੇ ਤੋਂ ਇਥੇ ਜਾਂ ਕਿਤੇ ਹੋਰ, ਘੋੜੇ ਉਤੇ ਆਇਆ ਜਾਇਆ ਕਰਦਾ ਸਾਂ। ਘੋੜਾ ਸੁਹਣਾ ਬੜਾ ਸੀ ਮੇਰਾ। ਰੱਾਇਲ ਸੀ ਉਹਦਾ ਨਾਮ । ਉਪਰੋਂ ਇਕ ਦੂਜੇ ਨਾਲ ਜੁੜੇ ਹੋਏ ਕੰਨ, ਗੁੰਬਦ ਬਣ ਜਾਂਦੇ । ਕੰਨ ਦੇ ਪਿਛਲੇ ਪਾਸੇ ਜੜ ਵਿਚ ਨਿਕੀ ਜਿਹੀ ਭੌਰੀ। ਵਿਸ਼ਵਾਸ਼ ਹੁੰਦਾ ਸੀ ਘੋੜਿਆਂ ਵਾਲਿਆਂ ਦਾ ਕਿ ਭੌਰੀ ਵਾਲਾ ਘੋੜਾ ਬੜਾ ਕਰਮਾਂ ਵਾਲਾ ਹੁੰਦੈ। ਟੱਬ ਵਿਚ ਦੁੱਧ ਪਾ ਕੇ ਧੋਈਆਂ ਗਾਜਰਾਂ ਪਾ ਦਿੰਦਾ, ਉਹਦੇ ਖਾਣ ਵਾਸਤੇ । ਆਪ ਛੋਲੀਆ ਵੱਢ ਕੇ ਲਿਆਉਂਦਾ, ਧੋ ਕੇ ਮੰਜੇ ਉਪਰ ਰੱਖ ਕੇ ਪਾਣੀ ਕੇਰਦਾ ਤੇ ਇਕ ਇਕ ਬੁਰਕੀ ਆਪਣੇ ਹੱਥੀਂ ਖੁਆਉਂਦਾ । ਤਕੜਾ ਬੜਾ ਸੀ। ਗਜ਼ਬ ਦੀ ਦੁੜਕੀ ਸੀ ਉਸਦੀ । ਤਿੱਖੀ ਚੜ੍ਹਾਈ ਚੜ੍ਹਦਿਆਂ ਵੀ ਮੈਂ ਉਹਦੀ ਲਗਾਮ ਖਿਚ ਖਿਚ ਰਖਦਾ..... ਕੜ ਕੜ ਕੜ. ਕੜ... ਕਰਦਾ ਉਹ ਉਡਣਾ ਚਾਹੁੰਦਾ। ਇਤਰਾਜ਼ ਕਰਦਾ ਕਿ ਮੈਂ ਲਗਾਮ ਕਿਉਂ ਖਿਚਕੇ ਰਖਦਾਂ। ਫੁੰਕਾਰੇ ਮਾਰਦਾ, ਪੈਰ ਪਟਕਦਾ, ਪੂਛ ਤੇਜ਼ੀ ਨਾਲ ਹਿਲਾਉਂਦਾ। ਤੌਬਾ, ਬਾਬਾ, ਘੋੜਾ ਕਿਥੇ, ਬਾਜ਼ ਸੀ ਬਾਜ਼। ਇਕ ਦਿਨ ਮੈਂ ਕਿਸੇ ਪਾਸੇ ਨੂੰ ਚੜ੍ਹਦੀ ਪਗਡੰਡੀ ਵੱਲ ਤੋਰ ਲਿਆ। ਚੜ੍ਹਦਾ ਗਿਆ ਹਮੇਸ਼ ਵਾਂਗ ਤਿਖੀ ਚਾਲ। ਇਕ ਥਾਂ ਜਾ ਕੇ ਰੁਕ ਗਿਆ। ਮੈਂ ਤਾਂ ਹੋਇਆ ਸ਼ਾਇਰ। ਨਿਗਾਹਾਂ ਅਸਮਾਨ ਵਲ ਤੇ ਖਿਆਲ ਅਸਮਾਨ ਤੋਂ ਪਾਰ। ਇਹ ਤੇਜ਼ ਤਰਾਰ ਮੂੰਹ ਜ਼ੋਰ ਘੋੜਾ ਰੁਕ ਕਿਉਂ ਗਿਆ? ਇਹ ਜਾਣਨ ਵਾਸਤੇ ਇਧਰ ਉਧਰ ਨਜ਼ਰ ਮਾਰੀ ਤਾਂ ਦਹਿਲ ਪੈ ਗਿਆ ਮੈਨੂੰ। ਖੱਬੇ ਪਾਸੇ ਕੰਧ ਵਾਂਗ ਖਲੋਤਾ ਸਿਧਾ ਸਲੇਟ ਪਹਾੜ। ਸੱਜੇ ਪਾਸੇ ਦੋ ਸੌ ਗਜ਼ ਡੂੰਘੀ ਖੱਡ। ਕਿਸੇ ਪਾਸੇ ਉਤਰਨ ਜੋਗਾ ਨਾਂ। ਘੋੜੇ ਨੂੰ ਜਦੋਂ ਪਤਾ ਲੱਗ ਜਾਏ ਕਿ ਪਿਛੇ ਮੁੜਨ ਜੋਗਾ ਰਸਤਾ ਨਹੀਂ, ਉਹ ਉਥੇ ਰੁਕ ਜਾਇਆ ਕਰਦਾ ਹੈ। ਮਸਾਂ ਦੋ ਫੁੱਟ ਚੌੜੀ ਪਗਡੰਡੀ। ਘੋੜਾ ਖੜਾ ਚੁਪਚਾਪ। ਮੈਂ ਸੋਚਿਆ ਦੋਵੇਂ ਨਹੀਂ ਮਰਨੇ ਚਾਹੀਦੇ, ਸਾਡੇ ਵਿਚੋਂ ਇਕ ਜਣਾ ਤਾਂ ਬਚੇ। ਮੈਂ ਉਸਦੀ ਗਰਦਨ ਦੇ ਵਾਲ ਫੜੇ, ਲਮਕ ਕੇ ਗਰਦਣ ਦੇ ਹੇਠ ਉਤਰ ਗਿਆ। ਉਸਨੇ ਇਕ ਪੌੜ ਉਪਰ ਚੁੱਕ ਦਿਤਾ। ਮੈਂ ਉਸਦੇ ਪੇਟ ਹੇਠੋਂ ਦੀ ਸਰਕਦਾ ਹੋਇਆ ਉਸਦੀਆਂ ਪਿਛਲੀਆਂ ਲੱਤਾਂ ਤੱਕ ਪੁੱਜਾ। ਉਸਨੇ ਇਕ ਲੱਤ ਚੁਕ ਦਿਤੀ। ਮੈਂ ਪਿਛੇ ਨਿਕਲ ਗਿਆ। ਆਪ ਪਿਛੇ ਹਟਦਾ ਗਿਆ ਤੇ ਘੋੜੇ ਨੂੰ ਵਾਪਸ ਬੁਲਾਣਾ ਸ਼ੁਰੂ ਕੀਤਾ। ਉਹ ਹੌਲੀ ਹੌਲੀ ਪੁਠ ਪੈਰੀਂ ਪਿਛੇ ਵਲ ਤੁਰਨ ਲੱਗਾ। ਤੁਰਦੇ ਤੁਰਦੇ ਜਦੋਂ ਅਜਿਹੀ ਥਾਂ ਪੁੱਜੇ ਜਿਥੋਂ ਉਹ ਮੁੜ ਸਕਦਾ ਸੀ, ਉਥੋਂ ਅਸੀਂ ਵਾਪਸ ਪਰਤੇ।

"ਇਕ ਪਾਸੇ ਏਨਾ ਮੂੰਹਜ਼ੋਰ ਕਿ ਰੱਾਇਲ ਰੋਕਿਆਂ ਨਾ ਰੁਕਦਾ, ਪਰ ਜੇ ਰਸਤੇ ਵਿਚ ਕੋਈ ਮੈਨੂੰ ਸਤਿ ਸ੍ਰੀ ਅਕਾਲ ਬੁਲਾ ਦਿੰਦਾ, ਉਥੀ ਰੁਕ ਜਾਂਦਾ। ਉਸ ਨੂੰ ਪਤਾ ਹੁੰਦਾ ਕਿ ਸਰਦਾਰ ਨੇ ਵੀ ਤਾਂ ਉਸਦਾ ਹਾਲ ਚਾਲ ਪੁੱਛਣਾ ਹੈ। ਨੀਵੀਂ ਪਾਈ ਉਨੀ ਦੇਰ ਖਲੋਤਾ ਰਹਿੰਦਾ ਜਿੰਨੀ ਦੇਰ ਤੁਰਨ ਦਾ ਇਸ਼ਾਰਾ ਨਾ ਮਿਲਦਾ।

"ਇਕ ਦਿਨ ਦੀ ਘਟਨਾ ਦਸਦਾਂ। ਸੈਰ ਕਰਕੇ ਵਾਪਸ ਆ ਰਿਹਾ ਸਾਂ ਤਾਂ ਪੰਜ ਚਾਰ ਸੌ ਬੰਦਿਆਂ ਦਾ ਇਕੱਠ ਦੇਖਿਆ। ਘੋੜਾ ਰੋਕ ਲਿਆ, ਦੇਖੀਏ ਕੀ ਹੋ ਰਿਹੈ। ਕਾਂਗਰਸ ਦਾ ਲੀਡਰ ਹੁੰਦਾ ਸੀ ਇਕ, ਪ੍ਰਿਥਵੀ ਸਿੰਘ ਆਜ਼ਾਦ। ਉਸਨੇ ਆਜ਼ਾਦੀ ਘੁਲਾਟੀਆਂ ਦਾ ਸਨਮਾਨ ਕਰਨਾ ਸੀ। 1950 ਦੀ ਗੱਲ ਹੈ ਇਹ। ਫਰੀਡਮ ਫਾਈਟਰ ਸਨਮਾਨੇ ਜਾਣ ਲੱਗੇ। ਨਾਮ ਬੋਲਿਆ ਜਾਂਦਾ, ਉਸ ਬਾਰੇ ਕਿਹਾ ਜਾਂਦਾ- ਜਿਵੇਂ ਗੁਰੂ ਅਰਜਨ ਦੇਵ ਨੇ ਤਸੀਹੇ ਝੱਲੇ, ਇਸ ਭਾਈ ਨੇ ਉਵੇਂ ਕਸ਼ਟ ਸਹੇ। ਗਲ ਵਿਚ ਹਾਰ, ਸਨਮਾਨ। ਅਗਲੇ ਦਾ ਨਾਮ ਲਿਆ ਜਾਂਦਾ- ਇਸ ਨੇ ਬਾਬਾ ਦੀਪ ਸਿੰਘ ਵਾਂਗੂ ਲਕੀਰ ਵਾਹ ਦਿੱਤੀ ਸੀ, ਹਾਰ,

ਸਨਮਾਨ। ਆਜ਼ਾਦ ਦੀ ਨਿਗਾਹ ਮੇਰੇ ਵੱਲ ਹੋਈ ਤਾਂ ਕਿਹਾ- ਆ ਜਾਓ ਭਾਈ ਸਾਹਿਬ ਜੀ, ਸਟੇਜ ਤੇ ਆ ਜਾਉ। ਤੁਹਾਡੇ ਬਚਨ ਸੁਣਨੇ ਹਨ। ਆਓ। ਮੈਂ ਕਿਹਾ- ਸਟੇਜ ਉਪਰ ਤਾਂ ਮੈਂ ਆਉਣਾ ਨੀਂ, ਜੇ ਗੁਸਤਾਖੀ ਨਾ ਸਮਝੋ ਤਾਂ ਇਥੇ ਰੱਾਇਲ ਦੀ ਪਿੱਠ ਉਪਰ ਬੈਠਿਆਂ ਬੈਠਿਆਂ ਕੋਈ ਗੱਲ ਕਹਾਂ? ਉਨ੍ਹਾਂ ਕਿਹਾ- ਜੀ ਸਤਿ ਬਚਨ। ਫੁਰਮਾਓ। ਤੁਹਾਡੇ ਬੋਲ ਸਾਡੇ ਲਈ ਮੁੱਲਵਾਨ ਹਨ।

ਮੈਂ ਕਿਹਾ- "ਅਜਿਹਾ ਹੋਣਾ ਸੰਭਵ ਹੈ ਕਿ ਅਭਿਆਸ ਕਰਦਾ ਕਰਦਾ ਕੋਈ ਜੁਆਨ ਏਡਾ ਮਹਾਨ ਤੀਰ ਅੰਦਾਜ਼ ਹੋ ਜਾਏ ਕਿ ਧਰੂਤਾਰਾ ਫੁੰਡ ਦਏ। ਹੋ ਸਕਦੈ ਇਹ। ਪਰ ਉਸਦਾ ਨਾਮ ਗੁਰੂ ਗੋਬਿੰਦ ਸਿੰਘ ਨਹੀਂ ਹੋ ਸਕਦਾ। ਵੱਡਿਆਂ ਦੇ ਨਾਮ ਕਿਵੇਂ ਲਈਦੇ ਨੇ, ਜੇ ਤੁਹਾਨੂੰ ਨੀ ਪਤਾ ਫੇਰ ਭਾਈ ਦੁਨੀਆਂ ਨੂੰ ਪਤਾ ਕਿਵੇਂ ਲੱਗੇਗਾ? ਤੁਸੀਂ ਆਜ਼ਾਦੀ ਘੁਲਾਟੀਆਂ ਨੂੰ ਸਨਮਾਨਿਤ ਕਰ ਰਹੇ ਹੋ ਕਿ ਅਪਮਾਨਿਤ? ਇਨ੍ਹਾਂ ਨੇ ਚੰਗੇ ਕੰਮ ਕੀਤੇ ਨੇ, ਇਨ੍ਹਾਂ ਦੀ ਭਾਈ ਇੱਜ਼ਤ ਹੋਏ, ਇਹ ਮੇਰੀ ਕਾਮਨਾ ਹੈ, ਪਰ ਇਸ ਇਕੱਠ ਨੂੰ ਪਤਾ ਹੀ ਨਹੀਂ ਲੱਗ ਰਿਹਾ ਕਿ ਇਹ ਹੋ ਕੀ ਰਿਹੈ? ਮੇਰੇ ਤੋਂ ਲਾਹਨਤਾਂ ਹਾਸਲ ਕਰਨ ਦੇ ਵੀ ਤੁਸੀਂ ਹੱਕਦਾਰ ਨਹੀਂ। ਹਵੇਲੀ ਜਾਕੇ ਖ਼ੁਦ ਨੂੰ ਲਾਹਨਤਾਂ ਪਾਵਾਂਗਾ ਕਿ ਮੈਂ ਜਹਾਲਤ ਭਰੀਆਂ ਗੱਲਾਂ ਸੁਣਨ ਲਈ ਉਥੇ ਕਿਉਂ ਰੁਕਿਆ। ਇਹ ਗੱਲਾਂ ਦੇਰ ਤੱਕ ਮੈਨੂੰ ਬੇਚੈਨ ਕਰਨਗੀਆਂ।" ਪੰਨੂ ਸਾਹਿਬ, ਦੇਖਿਆ? ਇਸ ਘਟਨਾ ਨੂੰ ਬੀਤਿਆਂ 56 ਸਾਲ ਹੋ ਗਏ ਨੇ ਅੱਜ। ਮੈਨੂੰ ਅੱਜ ਤੱਕ ਯਾਦ ਐ। ਸੁਣਾ ਦਿਤੀ ਨਾ ਤੁਹਾਨੂੰ? ਯਾਨੀ ਕਿ ਅਜੇ ਤੱਕ ਬੇਚੈਨ ਕਰ ਰਹੀ ਹੈ ਮੈਨੂੰ ਇਹ ਘਟਨਾ। ਮੈਂ ਕਾਹਨੂੰ ਰੁਕਣਾ ਸੀ ਉਥੇ। ਆਪਣੇ ਰੱਾਇਲ ਉਪਰ ਬੈਠਾ ਦੌੜਾਂ ਲਾਉਂਦਾ ਰਹਿੰਦਾ।

"ਰੱਾਇਲ ਬਿਮਾਰ ਹੋ ਗਿਆ ਇਕ ਦਿਨ। ਬੜੇ ਓਹੜ ਪੋਹੜ ਕੀਤੇ। ਹਕੀਮਾ ਦੀ ਤੇ ਦਵਾਦਾਰੂ ਦੀ ਕੀ ਘਾਟ ਸੀ? ਪਰ ਦਰਦ ਘਟਦਾ ਨਹੀਂ ਸੀ। ਮੈਂ ਸਮਝ ਗਿਆ ਕਿ ਹੁਣ ਜੋੜ ਵਿਛੜਨਗੇ। ਜਦੋਂ ਕੋਈ ਵਾਹ ਨਾ ਚੱਲੇ, ਉਦੋਂ ਆਪਾਂ ਫੇਰ ਉਹੀ ਕਰਦੇ ਹੁੰਨੇਆਂ ਨਾ ਜੋ ਮੈਂ ਕੀਤਾ। ਬੱਚਿਆਂ ਨੂੰ ਆਖ ਦਿਤਾ- ਮੈਨੂੰ ਬੁਲਾਉਣਾ ਨਹੀਂ, ਚਾਹ ਪਾਣੀ ਨਹੀਂ ਪੁਛਣਾ। ਮੈਂ ਸੁਖਮਨੀ ਸਾਹਿਬ ਜੀ ਦਾ ਗੁਟਕਾ ਲੈ ਕੇ ਉਸਦੇ ਸਿਰ ਦੇ ਨਜ਼ਦੀਕ ਬੈਠ ਗਿਆ ਤੇ ਪਾਠ ਕਰਨ ਲੱਗਾ। ਪਾਠ ਕਰਦਿਆਂ ਕਰਦਿਆਂ ਉਸਦਾ ਸਿਰ ਪਲੋਸਦਾ। ਉਸਦਾ ਦਰਦ ਘਟਣ ਲੱਗਾ। ਪਰ ਨਾਲ ਨਾਲ ਅੱਖਾਂ ਵੀ ਬੰਦ ਹੋਣ ਲੱਗੀਆਂ। ਚਲੋ ਸ਼ੁਕਰ ਹੈ। ਵਿਛੜਨਾ ਹੈ ਤਾਂ ਵਿਛੜ ਜਾਏ। ਤੜਪਦਾ ਨਹੀਂ ਨਾ ਦੇਖ ਹੁੰਦਾ। ਫਿਰ ਉਸਨੇ ਮੇਰੀ ਗੋਦ ਵਿਚ ਅਖੀਰਲਾ ਸਾਹ ਲਿਆ।

"ਥੋੜਾ ਖਿਆਲ ਐ ਬਈ ਅਸੀਂ ਟੋਇਆ ਪੁੱਟਿਆ ਤੇ ਫਿਰ ਘੜੀਸ ਕੇ ਰੱਾਇਲ ਨੂੰ ਟੋਏ ਵਿਚ ਸੁੱਟ ਆਏ? ਇਹ ਰਿਵਾਜ ਨਹੀਂ ਏਥੇ। ਉਸ ਦੀ ਅਰਥੀ ਮੋਢਿਆਂ ਤੇ ਚੁਕ ਕੇ ਦਫ਼ਨ ਕਰਨ ਗਏ ਸਾਂ ਅਸੀਂ। ਦੇਖ ਲਉ ਭਾਈ। ਸੱਜੇ ਖੱਬੇ, ਉਚਾਣ ਹੈ ਜਾਂ ਢਲਾਣ। ਕਿੰਨੇ ਆਦਮੀ ਲੱਗੇ ਹੋਣਗੇ ਇਸ ਕੰਮ ਵਿਚ ਤੇ ਕਿੰਨੇ ਔਖੇ ਹੋਏ ਹੋਵਾਂਗੇ ਅਸੀਂ ਇਸਨੂੰ ਪਹਾੜੀ ਤੋਂ ਉਤਾਰਦੇ ਹੋਏ। ਫੇਰ ਕੀ ਹੋਇਆ? ਬਿਜਲੀ ਦੀ ਲਿਸ਼ਕਾਰ ਵਾਂਗ ਜਿਹੜਾ ਪਹਾੜੀ ਉਪਰ ਮੈਨੂੰ ਬਿਠਾਕੇ ਚੜ੍ਹਦਾ ਹੁੰਦਾ ਸੀ, ਉਹ ਜ਼ਮੀਨ ਹੇਠ ਸ਼ਾਨਾ ਨਾਲ ਉਤਰੇਗਾ ਨਾਂ।

"ਕੁਤੇ ਰਖਦਾ ਹੁੰਦਾ ਸਾਂ ਮੈਂ। ਕੁਤੇ ਨੂੰ ਖੁਦ ਬਾਹਾਂ ਵਿਚ ਚੁਕ ਕੇ ਦਫਨ ਕਰਨ ਜਾਇਆ ਕਰਦਾ ਸਾਂ।"

"ਅਹੁ ਦੇਖੋ ਮੇਰਾ ਡਾਬਰਮੈਨ। ਦਿਸਦੈ? ਅੱਖ ਅਤੇ ਜੱਤ ਦੀ ਲਿਸ਼ਕ ਦੇਖੀ? ਸੰਗਲੀ ਖੁਲਾ ਗਿਆ ਇਕ ਦਿਨ। ਕਾਬੂਈ ਨਾ ਆਏ। ਕੋਈ ਸੰਗਲੀ ਫੜਕੇ ਨੇੜੇ ਜਾਏ ਤਾਂ ਵੱਢੇ। ਨੱਸਦਾ ਨੱਸਦਾ ਅਹੁ ਜਾ ਬੈਠਾ ਦੋ ਮੀਲ ਉਚੀ ਪਹਾੜੀ ਤੇ। ਭੌਂਕੀ ਜਾਏ, ਹੇਠਾਂ ਨਾ ਆਏ। ਬੱਚੇ ਮੇਰੇ ਕੋਲ ਆਏ ਕਹਿਣ ਲੱਗੇ- ਪਿਤਾ ਜੀ ਤੁਸੀਂ ਕਰੋ ਕੋਈ ਹੀਲਾ। ਸਹਾਰਾ ਦੇ ਕੇ ਮੈਨੂੰ ਉਥੇ ਲੈ ਗਏ ਜਿਥੇ ਰੱਾਲਫ ਨੂੰ ਮੈਂ ਸਾਫ ਦਿਸਦਾ ਸਾਂ। ਇਹ ਜਿਹੜੀ ਸੋਟੀ ਮੇਰੇ ਹੱਥ 'ਚ ਐ ਨਾ ਹੁਣ, ਇਹੋ ਉੱਪਰ ਲਹਿਰਾ ਕੇ ਉਚੀ ਉਚੀ ਕਿਹਾ - ਮਾਰ ਖਾਏਂਗਾ ਰਾਲਫ਼। ਛੇਤੀ ਉਤੱਰ ਹੇਠ। ਮੈਂ ਉਡੀਕ ਰਿਹਾਂ ਤੈਨੂੰ।"

ਜਾਨਵਰ ਸੋਟੀ ਦੇਖ ਕੇ ਕਦੀ ਭੱਜਾ ਆਇਆ ਕਰਦੈ? ਸੋਟੀ ਤਾਂ ਜਾਨਵਰ ਨੂੰ ਭਜਾਉਣ ਲਈ ਹੁੰਦੀ ਐ। ਪਰ ਮੇਰੇ ਰੱਾਲਫ਼ ਨੂੰ ਮੇਰਾ ਤੇ ਮੈਨੂੰ ਉਸਦਾ ਪਤੈ। ਉਹ ਪਗਡੰਡੀਆਂ ਉਪਰਦੀ ਨਹੀਂ, ਪਹਾੜ ਤੋਂ ਹੇਠਾਂ ਸਿੱਧਾ ਦੌੜਿਆ। ਮੈਂ ਡਰਿਆ ਬਈ ਕਿਤੇ ਫਿਸਲ ਨਾ ਜਾਵੇ। ਆਕੇ ਮੇਰੀ ਗੋਦੀ ਵਿਚ ਮੂੰਹ ਰੱਖ ਕੇ ਡੁਸਕਣ ਲੱਗਾ। ਮੈਂ ਕਿਹਾ, ਮੈਨੂੰ ਪਤੈ ਪੁੱਤਰ, ਮੈਂ ਕਈ ਦਿਨਾਂ ਤੋਂ ਤੇਰੇ ਨਾਲ ਗੱਲਾਂ ਨੀ ਕੀਤੀਆਂ। ਪਰ ਦੇਖ ਤਾਂ ਜਰਾ ਮੈਂ ਹੁਣ ਠੀਕ ਨਹੀਂ ਰਹਿੰਦਾ। ਮੇਰੇ ਤੋਂ ਕਿੰਨੇ ਕਿੰਨੇ ਦਿਨ ਅਪਣੇ ਕਮਰੇ ਚੋਂ ਨੀ ਨਿਕਲ ਹੁੰਦਾ। ਬੁਰਾ ਨੀ ਮਨਾਈਦਾ ਵੱਡਿਆਂ ਦੀ ਖਾਮੋਸ਼ੀ ਦਾ ਪੁੱਤਰਾ। ਫਿਰ ਮੈਂ ਬੱਚਿਆਂ ਨੂੰ ਕਿਹਾ - ਲਿਆਉ ਬਈ ਸੰਗਲੀ ਲਿਆਉ। ਜਿਹੜਾ ਜਣਾ ਮਰਜ਼ੀ ਸੰਗਲੀ ਲੈ ਆਏ, ਬੰਨ੍ਹ ਲਏ, ਵਢੇਗਾ ਨਹੀਂ। ਇਕ ਬੱਚੇ ਨੇ ਸੰਗਲੀ ਪਾ ਲਈ। ਚੂੰ ਚੂੰ ਕਰਦਾ ਰਿਹਾ। ਪੂਛ ਹਿਲਾਉਂਦਾ ਰਿਹਾ। ਮੇਰੇ ਤੋਂ ਸਿਵਾ ਕਿਸੇ ਕੋਲੋਂ ਬਿਸਕੁਟ ਨਹੀਂ ਖਾਧੇ ਉਸ ਦਿਨ। ਜਦੋਂ ਮੈਂ ਕਈ ਕਈ ਦਿਨਾ ਬਾਦ ਦੌਰਿਆਂ ਤੋਂ ਵਾਪਸ ਮੁੜਦਾ ਤਾਂ ਆਪਣੇ ਕੁੱਤਿਆਂ ਨੂੰ ਸਫ਼ਰ ਦੀਆਂ ਸਭ ਗੱਲਾਂ ਸੁਣਾਇਆ ਕਰਦਾ ਸਾਂ। ਜੇ ਨਾ ਸੁਣਾਉਂਦਾ ਭੌਂਕਦੇ ਰਹਿੰਦੇ।

"ਪ੍ਰੋਫੈਸਰੋ, ਕਰਨੀ ਸੀ ਕਿਤਾਬ ਦੀ ਕੋਈ ਗੱਲ। ਛੇੜ ਬੈਠਾ ਉਰਲੀਆਂ ਪਰਲੀਆਂ। ਪੰਜਵੀਂ ਜਮਾਤ ਵਿਚ ਮੈਨੂੰ ਅਹਿਸਾਸ ਹੋਣ ਲੱਗ ਪਿਆ ਸੀ ਕਿ ਮੈਂ ਕਦੀ ਫਾਰਸੀ ਦਾ ਸ਼ਾਇਰ ਬਣਾਂਗਾ। ਮੌਲਵੀ ਤਸਨੀਮ ਜੀ ਤੋਂ ਫਾਰਸੀ ਸਿੱਖੀ। ਮੇਰੇ ਵਲ ਉਂਗਲ ਕਰਕੇ ਕਿਹਾ ਕਰਦੇ ਸੀ - ਕਾਠ ਕਾ ਯੇ ਉਲੂੱ ਫਾਰਸੀ ਕਾ ਆਹਲਾ ਸ਼ਾਇਰ ਹੋਗਾ ਏਕ ਦਿਨ। ਅੱਠਵੀਂ ਦੇ ਸਰਟੀਫਿਕੇਟ ਉਪਰ ਹੈਡਮਾਸਟਰ ਨੇ ਜੋ ਪੰਕਤੀ ਹੱਥੀਂ ਲਿਖੀ ਉਹ ਹੈ - ਯਹ ਤਾਲਿਬੇ ਇਲਮ ਜੰਵਾਂ ਹੋਕਰ ਫਾਰਸੀ ਕਾ ਅਜ਼ੀਮ ਸ਼ਾਇਰ ਹੋ, ਮੇਰੀ ਤਮੰਨਾ ਹੈ। ਆਮੀਨ। ਦਸਖ਼ਤ। ਤੁਸੀਂ ਵੀ ਕਹਿੰਦੇ ਹੋ, ਹੋਰਾਂ ਨੇ ਵੀ ਬੜੀ ਵਾਰ ਕਿਹਾ ਕਿ ਤੁਹਾਨੂੰ ਏਨੀ ਸੁਹਣੀ ਫਾਰਸੀ ਕਿਥੋਂ ਮਿਲ ਗਈ। ਅਚਾਨਕ ਨਹੀਂ ਮਿਲੀ। ਕਦੀ ਈਰਾਨ ਨਹੀਂ ਗਿਆ। ਮੇਰੇ ਵੱਡੇ ਭਰਾ ਨੇ ਫਾਰਸੀ ਦੀ ਐਮ.ਏ. ਗੋਲ਼ਡ-ਮੈਡਲ ਲੈ ਕੇ ਕੀਤੀ। ਸਾਰੀ ਉਮਰ ਫਾਰਸੀ ਦੇ ਤਿੰਨ ਵਾਕ ਸਹੀ ਨਹੀਂ ਲਿਖ ਸਕਿਆ। ਮੇਰੇ ਕੋਲ ਆ ਜਾਂਦਾ ਠੀਕ ਕਰਾਉਣ ਲਈ। ਮੈਨੂੰ ਕਦੀ ਕਦੀ ਲਗਦਾ ਹੁੰਦਾ ਜਿਵੇਂ ਪਿਛਲੇ ਜਨਮ ਵਿਚ ਮੈਂ ਈਰਾਨੀ ਹੀ ਨਾ ਕਿਤੇ ਹੋਵਾਂ। ਮੈਨੂੰ ਫਾਰਸੀ ਤੋਂ ਸਿਵਾਇ ਹੋਰ ਕੋਈ ਮਜ਼ਮੂਨ ਭਾਉਂਦਾ ਹੀ ਨਹੀਂ ਸੀ। ਹਿਸਾਬ ਵਿਚ

ਕਮਜ਼ੋਰ ਸਾਂ। ਜੋਰ ਲਾਉਂਦਾ ਤਾਂ ਹਿਸਾਬ ਵੀ ਆ ਜਾਂਦਾ। ਇਮਤਿਹਾਨ ਵਿਚ ਜੇ ਦੇਖਦਾ ਹਿਸਾਬ ਵਿੱਚੋਂ ਬਹੁਤ ਸਵਾਲ ਹੱਲ ਕਰਨੇ ਆਉਂਦੇ ਹਨ ਤਾਂ ਵੀ 35-40 ਨੰਬਰਾਂ ਤੋਂ ਵਧ ਨਾ ਆਉਣ, ਇੰਨੇ ਕੁ ਕੱਢ ਆਉਂਦਾ। ਸੋਚਦਾ ਜੇ ਵੱਧ ਨੰਬਰ ਲੈਣ ਲੱਗ ਗਿਆ ਤਾਂ ਬਾਪੂ ਨੇ ਕਹਿਣਾ ਹੈ ਕਿ ਹਿਸਾਬ ਪੜ੍ਹਿਆ ਕਰ। ਮੈਂ ਸੋਚਿਆ ਕਰਦਾ, ਫਿਰ ਫਾਰਸੀ ਵਿਚ ਸ਼ਾਇਰੀ ਕੌਣ ਕਰੇਗਾ?

ਮੈਂ ਪੁਛਿਆ- ਭਾਈ ਸਾਹਿਬ ਤੁਹਾਡੀ ਨਜ਼ਮ ਬਾਰ ਬਾਰ ਪੜ੍ਹਦਿਆਂ, ਲਗਿਆ, ਤੁਹਾਡੇ ਉੱਪਰ ਭਾਈ ਨੰਦ ਲਾਲ ਜੀ ਦਾ ਅਸਰ ਹੋਵੇ?

ਉਨ੍ਹਾਂ ਕਿਹਾ- ਨਹੀਂ ਜੀ। ਭਾਈ ਨੰਦ ਲਾਲ ਜੀ ਵੱਡੇ ਹਨ, ਉਨ੍ਹਾਂ ਉਪਰ ਹਾਫ਼ਿਜ਼ ਸ਼ੀਰਾਜ਼ੀ ਦਾ ਅਸਰ ਹੈ। ਮੇਰੇ ਉਪਰ ਸ਼ੇਖ ਸਾਅਦੀ ਦਾ ਅਸਰ ਹੈ। ਗੈਬੁਲਗੈਬ ਦੇ ਜਹਾਨ ਵਿਚ ਸ਼ੀਰਾਜ਼ੀ ਦਾ ਮਰਾਤਬਾ ਸ਼ੇਖ ਸਾਅਦੀ ਨਾਲੋਂ ਕਿਤੇ ਉਚੇ ਮਕਾਮ ਉਪਰ ਹੈ। ਉਨ੍ਹਾਂ ਵਰਗੀ ਕਿਸਮਤ ਕਿਸ ਨੂੰ ਨਸੀਬ ਹੋਏਗੀ? ਭਾਈ ਨੰਦ ਲਾਲ ਵੱਡਿਆਂ ਦੇ ਮੁਰੀਦ ਸਨ, ਬਹੁਤ ਵਡਿਆਂ ਦੇ, ਕਲਗੀਧਰ ਹਜ਼ੂਰ ਦੇ ਕਦਮ ਛੂਹੇ ਹੋਣ ਜਿਸ ਨੇ, ਕੌਣ ਉਸ ਵਰਗਾ ਹੋ ਸਕੇਗਾ?

"ਤਾਂ ਵੀ ਭਾਈ ਸਾਹਿਬ ਬਹੁਤ ਸਾਦਗੀ ਅਤੇ ਕੋਮਲਤਾ ਹੈ ਤੁਹਾਡੀ ਬੋਲੀ ਵਿਚ।"

ਉਨ੍ਹਾਂ ਕਿਹਾ, "ਤੁਹਾਡੇ ਵਾਲੀ ਨਸਲ ਫਾਸਟਫੂਡ ਪੀਹੜੀ ਹੈ। ਤਟੱਫਟ। ਅਸੀਂ ਹਾਰੇ ਵਿਚ ਧਰੀ ਕਾੜ੍ਹਨੀ ਵਾਂਗ ਹਾਂ। ਸਹਜ। ਗੈਸੀ ਚੁੱਲ੍ਹੇ ਉਪਰ ਗਰਮਾਇਆ ਦੁੱਧ ਕਿਤੇ ਕਾੜ੍ਹਨੀ ਦੇ ਦੁੱਧ ਵਰਗਾ ਹੋ ਸਕਦੈ? ਕਾੜ੍ਹਨੀ ਦੇ ਦੁੱਧ ਵਿਚ ਕੁਦਰਤੀ ਮਿਠਾਸ ਆਈ ਤੇ ਦੇਖੋ ਹੌਲੀ ਹੌਲੀ ਦੁੱਧ ਨੇ ਅੱਗ ਕੋਲੋਂ ਗੁਲਾਬੀ ਰੰਗ ਵੀ ਚੁਰਾ ਲਿਆ। ਲਹੂ, ਦੁਧ ਵਿਚ ਤਬਦੀਲ ਹੋ ਜਾਂਦਾ ਹੈ ਪਰ ਲੰਮਾ ਅਰਸਾ ਲਗਦਾ ਹੈ ਇਸਨੂੰ । ਧੀ ਜੰਮਦੀ ਹੈ, ਖੇਡਦੀ ਖੇਡਦੀ ਜੁਆਨ ਹੁੰਦੀ ਹੈ, ਫਿਰ ਵਰ ਲਭਦੇ ਹਾਂ, ਫਿਰ ਸੰਤਾਨ ਪੈਦਾ ਹੁੰਦੀ ਹੈ। ਇੰਨਾ ਅਰਸਾ ਲਹੂ ਉਡੀਕਦਾ ਰਹਿੰਦਾ ਹੈ ਕਿ ਮੈਂ ਕਦੀ ਦੁੱਧ ਬਣਾਂ। ਥੋੜਾ ਕੁ ਕਰਮਾ ਵਾਲਾ ਹਿੱਸਾ ਦੁੱਧ ਬਣਦਾ ਹੈ, ਸਾਰਾ ਨਹੀਂ। ਸਮਾਂ ਲਗਦਾ ਹੈ। ਹੋ ਜਾਂਦੀ ਹੈ ਕਰਾਮਾਤ, ਮੁਸਲਸਲ ਬੰਦਗੀ ਸਦਕਾ।"

"ਤੁਹਾਡੇ ਖਿਆਲ ਵਿਚ ਸੁਲਤਾਨਪੁਰ ਦੇ ਮੋਦੀ ਖਾਨੇ ਵਿਚ ਗੁਰੂਬਾਬਾ ਜੀ ਨੂੰ ਤੇਰਾਂ ਤੋ ਅਗੇ ਗਿਣਤੀ ਭੁਲ ਗਈ ਸੀ? ਉਹ ਭਾਈਓ ਲੱਖ ਆਕਾਸ਼ ਤੇ ਲੱਖ ਪਤਾਲ ਦਾ ਮਾਲਕ ਬੇਹਿਸਾਬ ਸੀ ਨਾਂ ਜਿਹੜਾ ਉਸ ਨੇ ਹਿਸਾਬਾਂ ਤੋਂ ਖਹਿੜਾ ਛੁਡਾਉਣਾ ਸੀ ਛੁਡਾ ਲਿਆ। ਉਸਨੂੰ ਕੌਣ ਬਨ੍ਹੇਗਾ ਗਿਣਤੀਆਂ ਮਿਣਤੀਆਂ ਵਿਚ।"

"ਐਵੇਂ ਨੀ ਆ ਗਈ ਸ਼ੀਰੀਂ ਜ਼ਬਾਨ ਫਾਰਸੀ ਮੈਨੂੰ। ਦਸਵੀਂ ਜਮਾਤ ਤੱਕ ਕਲਗੀ ਤੋਂ ਲੈਕੇ ਮਹਾਰਾਜ ਦੇ ਜੋੜਿਆਂ ਤੱਕ ਮੈਂ ਫਾਰਸੀ ਦੇ ਕਸੀਦੇ ਲਿਖ ਲਿਖ ਸਜਾਏ। ਕਸੀਦਾ ਲਿਖਦਾ। ਮਹਾਰਾਜ ਅਗੇ ਅਰਜੋਈ ਕਰਦਾ- ਬਾਬਾ ਜੀ ਥੋੜੀ ਕੁ ਫਾਰਸੀ ਦੀ ਨਜ਼ਮ ਦੇ ਦਿਉ। ਏਨੀ ਤਾਂ ਮੈਂ ਨੀ ਮੰਗਦਾ ਜਿੰਨੀ ਤੁਸੀਂ ਭਾਈ ਨੰਦ ਲਾਲ ਜੀ ਨੂੰ ਦਿੱਤੀ ਸੀ। ਥੋੜੀ ਕੁ ਤਾਂ ਦਿਉ। ਤੁਹਾਡੇ ਸਾਹਮਣੇ ਪ੍ਰੋਫੈਸਰੋ ਜਿਹੜਾ ਇਹ ਬੁੱਢਾ ਬੈਠਾ ਹੈ, ਇਹਨੂੰ ਬਚਪਨ ਵਿਚ ਪਤਾ ਸੀ ਕਿਵੇਂ ਮੰਗੀਦੈ। ਮਹਾਰਾਜ ਏਨੇ ਮਿਹਰਬਾਨ ਹੋ ਗਏ ਕਿ ਫਾਰਸੀ ਦੀ ਨਜ਼ਮ ਤਾਂ ਦਿਤੀ ਹੀ, ਅਰਬੀ ਰੁੰਗੇ ਵਿਚ ਮੇਰੇ ਵੱਲ ਸੁੱਟ ਦਿੱਤੀ। ਕਿਸੇ ਖਾਸ ਮਿਹਨਤ ਦੀ ਲੋੜ ਨਹੀਂ ਪਈ।"

"ਪਾਕ ਕੁਰਆਨ ਕਿੰਨਾ ਕੁ ਹਿਫਜ਼ (ਯਾਦ) ਹੈ ਤਾਰਿਕ ਸਾਹਿਬ?" ਉੱਤਰ- "ਜੀ ਬਸ ਨਮਾਜ਼ ਪੜ੍ਹਨ ਵਾਲੀਆਂ ਆਇਤਾਂ।" ਭਾਈ ਸਾਹਿਬ ਨੇ ਹਉਕਾ ਲਿਆ। "ਉਮਰ ਕਰਕੇ ਡਰਦਾ ਹਾਂ ਭਾਈਓ। ਵਡੇ ਦਾਅਵੇ ਜਾਇਜ਼ ਨਹੀਂ ਹੁਣ। ਏਨਾ ਪਾਠ ਕੀਤਾ ਸੀ ਕੁਰਆਨ ਦਾ ਕਿ ਹਿਫਜ਼ ਹੋ ਗਿਆ ਸੀ ਸਾਰਾ।"

"ਮੈਂ ਨੀ ਕਿਸੇ ਦੇ ਦਰ ਤੇ ਸਵਾਲੀ ਬਣ ਕੇ ਗਿਆ ਕਦੇ। ਆਏ ਦਾ ਆਦਰ ਕੀਤਾ ਵਿਤ ਮੁਜਬ। ਇਹ ਵੀ ਨਹੀਂ ਕਿ ਇਥੇ ਭੀੜਾਂ ਇਕੱਠੀਆਂ ਹੋਣ ਦਿਆਂ। ਪਹਿਲੋਂ ਵਕਤ ਫਿਕਸ ਕਰੋ, ਕੰਮ ਦਸੋ, ਫਿਰ ਦੇਖਾਂਗੇ। ਇਕ ਵਿਦਵਾਨ ਆ ਗਿਆ ਇਥੇ। ਬੜੇ ਸਾਲ ਹੋ ਗਏ। ਮੈਂ ਪਹਿਲਾਂ ਤਾਂ ਇਹ ਪੁਛਿਆ ਕਿ ਕਿਸਦੀ ਬਦੌਲਤ ਆ ਗਿਆ ਤੂੰ ਇਥੇ? ਉਸਨੇ ਕਿਸੇ ਭਲੇ ਬੰਦੇ ਦਾ ਨਾਮ ਲਿਆ। ਫਿਰ ਉਸਨੇ ਇਕ ਕਿਤਾਬ ਦਿਤੀ ਜਿਸਦਾ ਨਾਮ ਗੁਰੂਨਾਨਕ ਦਾ ਸ਼ਾਹਕਾਰ ਸੀ। ਮੈਂ ਉਸਨੂੰ ਕੁਝ ਪੁਛਿਆ। ਉਹ ਆਦਮੀ ਮੈਨੂੰ ਫਾਲਤੂ ਕਿਸਮ ਦਾ ਲੱਗਿਆ। ਇਕ ਵਾਕ ਉਸ ਕੋਲ ਅਜਿਹਾ ਨਹੀਂ ਸੀ ਜਿਸ ਵਿਚ ਵਜ਼ਨ ਹੋਵੇ। ਮੈਂ ਪੁੱਛਿਆ- ਇਸ ਕਿਤਾਬ ਦਾ ਮੈਂ ਕੀ ਕਰਨੈ? ਉਸਨੇ ਕਿਹਾ- ਜੀ ਰੀਵੀਊ ਲਿਖ ਦਿਉ। ਤੁਹਾਡਾ ਵੱਡਾ ਨਾਮ ਹੈ। ਮੈਂ ਕਿਹਾ- ਅਸੀਂ ਫ਼ਕੀਰ ਜਿਸ ਸ਼ਾਹਰਾਹ ਤੇ ਮੁੱਦਤ ਤੋਂ ਤੁਰੇ ਹੋਏ ਹਾਂ, ਉਸ ਤਕ ਜਿਹੜੀ ਪਗਡੰਡੀ ਜਾਂਦੀ ਹੈ ਤੈਨੂੰ ਅਜੇ ਉਹ ਨਹੀਂ ਲੱਭੀ। ਕਿਤਾਬ ਸਮੇਤ ਨਦਾਰਦ।"

"ਇਕ ਹੋਰ ਜੋੜੀ ਆਈ। ਯੂਨੀਵਰਸਿਟੀ ਦਾ ਪ੍ਰੋਫੈਸਰ ਅਤੇ ਉਸਦੀ ਬੀਵੀ। ਬੀਵੀ ਕਿਸੇ ਕਾਲਜ ਵਿਚ ਪੜ੍ਹਾਉਂਦੀ ਸੀ। ਗੱਲਾਂ ਕਰਦੇ ਰਹੇ। ਮੈਂ ਸੁਣਦਾ ਰਿਹਾ। ਫਿਰ ਮੈਂ ਆਉਣ ਦਾ ਸਬੱਬ ਪੁੱਛਿਆ। ਪ੍ਰੋਫੈਸਰ ਨੇ ਦੱਸਿਆ- ਮੈਂ ਜਪੁਜੀ ਤੇ ਖੋਜ ਕਰ ਰਿਹਾਂ। ਤੁਹਾਡੇ ਤੋਂ ਵੀ ਕੁਝ ਜਾਣਨਾ ਹੈ। ਮੈਂ ਪੁੱਛਿਆ- ਜਪੁਜੀ ਦਾ ਪਾਠ ਠੀਕ ਤਰਾਂ ਕਰਨਾ ਆਉਂਦੈ? ਉਸਨੇ ਕਿਹਾ- ਹਾਂ ਜੀ। ਮੈਂ ਕੋਈ ਗੱਲ ਅਜੇ ਕਰਨ ਹੀ ਵਾਲਾ ਸਾਂ ਕਿ ਉਸਦੀ ਪਤਨੀ ਸਮਝ ਗਈ। ਤੁਹਾਨੂੰ ਪਤੈ ਮੈਂ ਹੌਲੀ ਹੌਲੀ ਗੱਲਾਂ ਕਰਦਾਂ। ਵਿਚੋਂ ਦੀ ਕੋਈ ਦੂਜਾ ਸ਼ਾਮਲ ਹੋ ਸਕਦੇ। ਮੈਂ ਮੌਕਾ ਦਿੰਦਾ ਰਹਿਨਾ। ਉਹ ਕਹਿਣ ਲੱਗੀ- ਨਾ ਜੀ ਨਾ। ਸਾਨੂੰ ਦੋਵਾਂ ਨੂੰ ਕੱਖ ਨੀ ਆਉਂਦਾ। ਅਸੀਂ ਤਾਂ ਤੁਹਾਡੇ ਤੋਂ ਸਿਖਣੈ। ਜੇ ਕੁਝ ਆਉਂਦਾ ਹੁੰਦਾ ਫਿਰ ਇਥੇ ਕਿਉਂ ਆਉਂਦੇ? ਖੂਬ ਹੱਸੇ। ਬਚਾਅ ਕਰ ਗਈ ਬੀਬੀ ਆਪਣੇ ਖਾਵੰਦ ਦਾ।"

"ਮੈਂ ਜੀ ਜੈਲ ਤੋਂ ਨਾਭੇ ਗਿਆ। ਇਕ ਦਿਨ ਖਿਆਲ ਆਇਆ, ਚਲੋ ਤਲਵੰਡੀ ਸਾਬੋ ਜਾ ਕੇ ਮੱਥਾ ਟੇਕੀਏ। ਮਹਾਰਾਜ ਦੇ ਬਚਨ ਹਨ ਨਾ ਕਿ ਇਹ ਗੁਰੂ ਕੀ ਕਾਸ਼ੀ ਹੈ। ਇਥੇ ਆਕੇ ਜਾਹਲ ਲੋਕ ਸਨਮਾਨ ਯੋਗ ਵਿਦਵਾਨ ਬਣ ਜਾਣਗੇ। ਸੋਚਿਆ ਜਹਾਲਤ ਦੂਰ ਕਰਨ ਲਈ ਇਹ ਜ਼ਿਆਰਤ ਲਾਜ਼ਮੀ ਹੈ। ਚਲੋਚਾਲ ਚਲੋਚਾਲ ਪੁੱਜ ਗਏ ਤਲਵੰਡੀ। ਰਸਤੇ ਵਿਚੋਂ ਮੈਂ ਸਰਕੜੇ ਦੇ ਕਾਨੇ ਕੱਟ ਕੇ ਲੈ ਗਿਆ ਸਾਂ। ਉਹ ਲਿਖਣ-ਸਰ ਵਿਚ ਡੁਬੋ ਦਿੱਤੇ। ਤੁਹਾਨੂੰ ਦਿਸ ਈ ਰਿਹੈ, ਮੈਂ ਸਿਰ ਮੂੰਹ ਮਨਾ ਰਖਿਐ। ਸਿਰ ਤੇ ਰੁਮਾਲ

ਬੰਨ੍ਹੀ ਹੋਈ ਸੀ। ਪਾਠ ਕੀਤਾ। ਫਿਰ ਕਾਨੇ ਕੱਢ ਕੇ ਟੁਕੜੇ ਕੀਤੇ। ਕਲਮਾਂ ਘੜੀਆਂ। ਇਕ ਇਕ ਕਲਮ ਪਾਣੀ ਵਿਚ ਡਬੋ ਕੇ ਅਰਜ਼ ਕਰਦਾ ਸਾਂ- ਮਹਾਰਾਜ! ਇਨ੍ਹਾਂ ਕਲਮਾਂ ਵਿਚੋਂ ਹਜ਼ੂਰ ਦਾ ਜ਼ਿਕਰ ਸਹੀ ਹੋਵੇ। ਮੇਰੀ ਲਿਖਤ ਸਿਧੀ ਕਰ ਮਾਲਕ। ਤੁਹਾਡੇ ਬਾਬਤ ਲਿਖਣ ਵੇਲੇ ਕੇਵਲ ਹੱਥ ਨਹੀਂ ਵਜੂਦ ਕੰਬਣ ਲਗਦਾ ਹੈ। ਮੈਨੂੰ ਤਾਕਤ ਦਿਉ ਹੇ ਸ਼ਾਹਿ ਸ਼ਹਿਨਸ਼ਾਹ। ਮੈਂ ਤਾਂ ਖਿਆਲ ਨੀ ਕੀਤਾ, ਪਿਛੇ ਇਕ ਨਿਹੰਗ ਸਿੰਘ ਖਲੋਤਾ ਸੀ। ਮੈਂ ਕੰਮ ਨਿਬੇੜ ਕੇ, ਕਾਨੀਆਂ ਕੋਰੇ ਰੁਮਾਲ ਵਿਚ ਵਲੇਟੀਆਂ ਤਾਂ ਉਸਨੇ ਪੁੱਛਿਆ- ਕੀ ਕਰਦਾ ਹੁੰਨੈ ਜੁਆਨਾ? ਮੈਂ ਕਿਹਾ- ਮਹਾਰਾਜ ਦਾ ਜਸ ਕਰਨਾ ਚਾਹੁੰਨਾ ਬਾਬਾ ਜੀ, ਪਰ ਹੁੰਦਾ ਨੀ ਠੀਕ। ਇਥੇ ਮੱਥਾ ਟੇਕਣ ਆਇਆਂ ਕਿ ਅਸੀਸ ਮਿਲੇ। ਉਸਨੇ ਕਿਹਾ- ਜਦੋਂ ਤੱਕ ਮੈਂ ਵਾਪਸ ਨੀ ਆਉਂਦਾ ਇਥੇ ਰਹੀਂ। ਮੈਂ ਚੁਪ ਚਾਪ ਖਲੋਤਾ ਰਿਹਾ। ਉਹ ਘੋੜੇ ਨੂੰ ਅੱਡੀ ਲਾ ਕੇ ਕਿਸੇ ਪਾਸੇ ਉਡ ਗਿਆ। ਮੈਂ ਦੇਖਦਾ ਰਿਹਾ। ਕੁਝ ਦੇਰ ਬਾਦ ਪਰਤਿਆ। ਮੇਰੇ ਸਿਰ ਤੇ ਹੱਥ ਰੱਖਿਆ। ਫੇਰ ਚੋਲੇ ਦੀ ਜੇਬ ਵਿਚੋਂ ਇਕ ਕੜਾ ਕੱਢ ਕੇ ਮੇਰੇ ਹੱਥ ਪਹਿਨਾ ਦਿਤਾ। ਸੇਰ ਪੱਕੇ ਵਜ਼ਨ ਦਾ ਇਹ ਕੜਾ ਅਗਲੀ ਵੇਰ ਦਿਖਾਵਾਂਗਾ ਤੁਹਾਨੂੰ । ਮੈਨੂੰ ਹੱਸ ਕੇ ਕਿਹਾ- ਤੂੰ ਕਹਿੰਦਾ ਸੀ ਨਾ ਹੱਥ ਕੰਬਦੈ ਲਿਖਣ ਵੇਲੇ। ਕਾਂਬੇ ਦਾ ਬੰਦੋ ਬਸਤ ਹੋ ਗਿਐ। ਜਾਹ, ਮਹਾਰਾਜ ਸਹਾਈ ਹੋਣਗੇ। ਇਸ ਤਰਾਂ ਦੀਆਂ ਸੁਗਾਤਾਂ ਮਿਲੀਆਂ ਜੀ ਮੈਨੂੰ । ਜਦੋਂ ਨਿਹੰਗ ਸਿੰਘ ਜੀ ਚਲੇ ਗਏ ਤਾਂ ਇਕ ਸ਼ਰਧਾਲੂ ਨੇ ਦੱਸਿਆ- ਇਹ ਗਰਮ ਸੁਭਾਅ ਦਾ ਜਰਨੈਲ ਐ। ਚੱਕਰ ਕਟਦਾ ਰਹਿੰਦੈ ਕਿਧਰੇ ਕੋਈ ਬਿਅਦਬੀ ਤਾਂ ਨੀ ਹੋ ਰਹੀ। ਤੇਰੇ ਵਲ ਦੇਖ ਦੇਖ ਮੈਂ ਹੈਰਾਨ ਹੁੰਦਾ ਰਿਹਾ ਕਿ ਮੋਨੇ ਸਿਖ ਉਪਰ ਇਹ ਕਿੰਨਾ ਮਿਹਰਬਾਨ ਹੋ ਗਿਆ। ਤੂੰ ਕੋਈ ਕਰਮਾਂ ਆਲਾ ਐਂ ਭਾਈ।

"1953 ਵਿਚ ਡਾਕ ਰਾਹੀਂ ਭਾਈ ਵੀਰ ਸਿੰਘ ਜੀ ਨੂੰ ਮੂਲਮੰਤਰ ਦਾ ਫਾਰਸੀ ਨਜ਼ਮ ਵਿਚ ਤਰਜਮਾ ਕਰਕੇ ਭੇਜਿਆ। ਖਤ ਰਾਹੀਂ ਖਤ ਦਾ ਜਵਾਬ ਨਹੀਂ ਦਿੱਤਾ ਉਨ੍ਹਾਂ ਨੇ। ਦੋ ਬੰਦੇ ਭੇਜੇ ਸਲੀਕੇ ਵਾਲੇ, ਸਾਊ ਤੇ ਸੁਘੜ। ਉਨ੍ਹਾਂ ਨੇ ਭਾਈ ਵੀਰ ਸਿੰਘ ਜੀ ਵੱਲੋਂ ਮੇਰੇ ਬਾਬਤ ਕਹੇ ਮਿੱਠੇ ਸ਼ਬਦ ਦੁਹਰਾਏ ਤੇ ਆਖਿਆ- ਤੁਹਾਨੂੰ ਯਾਦ ਕਰਦੇ ਹਨ ਜੀ। ਅੰਮ੍ਰਿਤਸਰ ਚਲੋ। ਮੈਂ ਉਦੀਂ ਤਿਆਰ ਹੋ ਗਿਆ। ਮਿਲਿਆ। ਪਹਿਲਾਂ ਕੇਵਲ ਸੁਣਿਆਂ ਸੀ ਉਨ੍ਹਾਂ ਬਾਬਤ। ਹੁਣ ਮਿਲ ਕੇ ਪਤਾ ਲੱਗਾ, ਉਹ ਕਿਡਾ ਵੱਡਾ ਤਪੱਸਵੀ ਹੈ। ਉਸਤਤਿ ਦੇ ਜੋ ਸ਼ਬਦ ਉਨ੍ਹਾਂ ਮੇਰੇ ਤਰਜਮੇ ਅਤੇ ਨਜ਼ਮ ਬਾਬਤ ਕਹੇ, ਮੈਂ ਉਨ੍ਹਾਂ ਦੇ ਯੋਗ ਨਹੀਂ ਸਾਂ। ਸੁਣ ਸੁਣ ਸੋਚਦਾ- ਕਿੰਨਾ ਚੰਗਾ ਹੋਵੇ ਜੇ ਇਹੋ ਜਿਹਾ ਹੋ ਜਾਂ। ਕਹਿਣ ਲੱਗੇ - ਤੁਸੀਂ ਪੂਰੇ ਜਪੁ ਜੀ ਦਾ ਤਰਜਮਾ ਫਾਰਸੀ ਨਜ਼ਮ ਵਿਚ ਕਰੋ। ਮੈਂ ਕਿਹਾ- ਜੀ ਅਰਥ ਨੀਂ ਆਉਂਦੇ। ਹੁਣ ਤੱਕ ਦੇ ਸਾਰੇ ਟੀਕੇ ਦੇਖ ਲਏ ਹਨ। ਦਿਲ ਨਹੀਂ ਟਿਕਿਆ ਕਿਸੇ ਤੇ। ਕਹਿਣ ਲੱਗੇ - ਇਥੇ ਰਹੋ ਸਾਡੇ ਪਾਸ। ਅਸੀਂ ਅਰਥ ਦਸਾਂਗੇ।"

"ਮੈਨੂੰ ਕੀ ਚਾਹੀਦਾ ਸੀ ਜੀ ਹੋਰ? ਜੋ ਜੋ ਦਸਦੇ, ਵਿਆਖਿਆ ਕਰਦੇ, ਮੈਨੂੰ ਲਗਦਾ, ਲਖ ਲਖ ਨਜ਼ਮਾਂ ਉਤਰ ਰਹੀਆਂ ਹਨ, ਮੈਨੂੰ ਲਗਦਾ, ਹੁਣ ਮੈਂ ਕਰ ਸਕਾਂਗਾ ਇਹ ਕੰਮ। ਜੀ ਹੋ ਗਿਆ ਉਨ੍ਹਾਂ ਦੀ ਕਿਰਪਾ ਨਾਲ। ਜਦੋਂ 1969 ਵਿਚ ਇਹ ਕਿਤਾਬ ਛਪੀ ਸੀ ਉਸਦੇ ਮੁਖ ਬੰਦ ਵਿਚ ਮੈਂ ਐਲਾਨ ਕੀਤਾ ਸੀ ਕਿ ਇਸ ਦਾ ਹਰੇਕ ਸੁਹਣਾ ਹਿੱਸਾ ਭਾਈ ਵੀਰ ਸਿੰਘ ਜੀ ਦੀ ਦਇਆ ਸਦਕਾ ਹੈ, ਇਸ ਵਿਚੋਂ ਕੁੱਝ ਚੰਗਾ ਲੱਗੇ, ਉਨ੍ਹਾਂ ਨੂੰ ਦਾਦ ਦੇਣੀ। ਜੀ ਜਿਹੜੇ ਭਾਈ ਵੀਰ ਸਿੰਘ ਦਾ ਇਸ ਕਰਕੇ ਆਦਰ ਕਰਦੇ ਹਨ ਕਿ ਉਹ ਚੰਗੇ ਸ਼ਾਇਰ ਸਨ, ਉਨ੍ਹਾਂ ਦੀ ਜਾਣਕਾਰੀ ਅਧੂਰੀ ਹੈ। ਨੇਕ ਬਖਤ ਉਹ ਏਡੇ ਵਡੇ ਕਾਮਲ ਫ਼ਕੀਰ ਸਨ ਕਿ ਸਿਰ ਤੇ ਹੱਥ ਰਖ ਕੇ ਤਕਦੀਰ ਦਾ ਰੁਖ ਬਦਲ ਦਿੰਦੇ ਸਨ। ਮੇਰੇ ਉਪਰ ਉਨ੍ਹਾਂ ਦੀ ਸ਼ਾਇਰੀ ਦਾ ਭੋਰਾ ਅਸਰ ਨਹੀਂ। ਸ਼ਾਇਰੀ ਦਾ ਅਸਰ ਹੁੰਦਾ ਤਾਂ ਮੈਂ ਪੰਜਾਬੀ ਵਿਚ ਨਾ ਉਨ੍ਹਾਂ ਵਰਗੀਆਂ ਨਜ਼ਮਾਂ ਲਿਖਣ ਲੱਗ ਜਾਂਦਾ? ਘੱਟੋ ਘੱਟ ਰੀਸ ਤਾਂ ਕਰਦਾ। ਕਦੀ ਨੀ ਰੀਸ ਕੀਤੀ। ਸਾਡੇ ਸਿਲੇਬਸ ਅੱਡ ਅੱਡ ਸਨ।"

"ਮੇਰੇ ਘਰ ਦਾ ਨਾਮ ਵੀਰ ਨਿਵਾਸ ਭਾਈ ਸਾਹਿਬ ਜੀ ਦੇ ਨਾਮ ਤੇ ਹੀ ਮੈਂ ਰੱਖਿਆ ਹੈ। ਉਨ੍ਹਾਂ ਦਾ ਟਿਕਾਣਾ ਹੈ ਇਥੇ। ਮੇਰੇ ਬੇਟਿਆਂ ਦੇ ਨਾਵਾਂ ਨਾਲ ਵੀ ਵੀਰ ਸ਼ਬਦ ਮੈਂ ਚੇਤਨ ਹੋਕੇ ਲਾਇਆ ਹੈ, ਸਮਝਦਾ ਹਾਂ ਸਾਰਾ ਉਨ੍ਹਾਂ ਦਾ ਪਰਿਵਾਰ ਹੈ।"

"ਇਕ ਸ਼ਾਮ ਅਸੀਂ ਦੋਵੇਂ ਉਨ੍ਹਾਂ ਦੇ ਚੁਬਾਰੇ ਵਿਚ ਬੈਠੇ ਗੱਲਾਂ ਕਰ ਰਹੇ ਸਾਂ। ਇਹ ਉਨ੍ਹਾਂ ਦਾ ਲਿਖਣ-ਦਫ਼ਤਰ ਸੀ। ਮੈਂ ਕਿਹਾ- ਭਾਈ ਸਾਹਿਬ ਜੀ ਜਿਵੇਂ ਕਿਸੇ ਨੂੰ ਹੀਰ ਸੁਹਣੀ ਲਗਦੀ ਹੈ ਕਿਸੇ ਨੂੰ ਸੱਸੀ, ਇਉਂ ਮੈਨੂੰ ਮਹੀਂਵਾਲ ਦੀ ਸੋਹਣੀ ਬਹੁਤ ਫੈਸੀਨੇਟ ਕਰਦੀ ਹੈ। ਮੇਰਾ ਜੀ ਕਰਦੈ ਇਕ ਨਜ਼ਮ ਸੋਹਣੀ ਉਪਰ ਲਿਖਾਂ। ਉਨ੍ਹਾਂ ਕਿਹਾ- ਲਿਖੋ। ਮੈਂ ਕਿਹਾ- ਇਹ ਰੁਮਾਂਟਿਕ ਗੱਲਾਂ ਇਤਰਾਜ਼ਯੋਗ ਤਾਂ ਨਹੀਂ? ਉਨ੍ਹਾਂ ਕਿਹਾ- ਬਿਲਕੁਲ ਨਹੀਂ। ਉਨ੍ਹਾਂ ਦੱਸਿਆ ਕਿ ਬਠਿੰਡੇ ਦੇ ਕਿਲੇ ਵਿਚ ਕਲਗੀਧਰ ਹਜ਼ੂਰ ਬਿਰਾਜਮਾਨ ਸਨ। ਉਨ੍ਹਾਂ ਦੇ ਕੰਨੀ ਲੋਕ ਗੀਤਾਂ ਦੀਆਂ, ਸਾਰੰਗੀ ਦੀਆਂ ਧੁਨਾ ਪਈਆਂ ਤਾਂ ਸੇਵਕ ਨੂੰ ਕਿਹਾ- ਇਨ੍ਹਾਂ ਗਾਇਕਾਂ ਨੂੰ ਕਿਲੇ ਵਿਚ ਲਿਆਉ। ਗਾਇਕ ਤੇ ਸਾਜ਼ਿੰਦੇ ਆ ਗਏ। ਮਹਾਰਾਜ ਨੇ ਉਹੀ ਸੁਣਨ ਦੀ ਫੁਰਮਾਇਸ਼ ਕੀਤੀ ਜੋ ਉਹ ਗਾ ਕੇ ਹਟੇ ਸਨ। ਗਵੱਈਆਂ ਨੇ ਝਿਜਕਦਿਆਂ ਕਿਹਾ- ਮਹਾਰਾਜ ਇਹ ਕੱਚੀ ਬਾਣੀ ਹੈ। ਤੁਹਾਡੇ ਦਰਬਾਰ ਦੇ ਲਾਇਕ ਨਹੀਂ। ਮਹਾਰਾਜ ਨੇ ਫੁਰਮਾਇਆ- ਤੁਸਾਂ ਸਹੀ ਕਿਹਾ। ਪਰ ਸਮੇਂ ਦੀ ਆਵੀ ਵਿਚ ਦੇਰ ਤੋਂ, ਸਦੀਆਂ ਤੋਂ ਪਕਦੀਆਂ ਪਕਦੀਆਂ ਇਹ ਸੁਰਾਂ ਸੁਹਣੀਆਂ ਹੋ ਗਈਆਂ ਹਨ। ਸਾਡਾ ਸੁਣਨ ਦਾ ਮਨ ਹੈ ਅੱਜ। ਤਦ ਦੇਰ ਤੱਕ ਗਵੱਈਆਂ ਨੇ ਰੋਮਾਂਟਿਕ ਕਿਸੇ, ਲੋਕ ਸੁਰਾਂ ਵਿਚ ਸੁਣਾਏ। ਮਹਾਰਾਜ ਨੇ ਅਸੀਸਾਂ ਦਿਤੀਆਂ, ਧਨ ਦਿਤਾ ਤੇ ਆਦਰ ਨਾਲ ਵਿਦਾ ਕੀਤੇ।"

"ਇਹ ਗੱਲਾਂ ਕਰਦਿਆਂ ਕਰਦਿਆਂ ਖਾਣੇ ਦਾ ਸਮਾਂ ਹੋ ਗਿਆ ਤਾਂ ਅਸੀਂ ਹੇਠਾਂ ਉਤਰੇ। ਭਾਈ ਵੀਰ, ਸਿੰਘ ਗੇਟ ਵਲ ਚਲੇ ਗਏ। ਮੈਂ ਵੀ ਨਾਲ ਨਾਲ। ਕਦੀ ਉਨ੍ਹਾਂ ਨੇ ਖਾਣਾ ਖਾਧੇ ਬਗੈਰ ਨਹੀਂ ਜਾਣ ਦਿਤਾ ਸੀ। ਗੇਟ ਕੋਲ ਆ ਕੇ ਖਲੋ ਗਏ। ਇਹ ਨਹੀਂ ਕਹਿ ਸਕਦੇ ਸਨ ਕਿ ਚਲਾ ਜਾਹ। ਮੈਂ ਕਿਹੜਾ ਬੇਸਮਝ ਸੀ। ਤੁਰ ਆਇਆ। ਕਾਗਜ਼ ਕੱਢੇ। ਕਲਮਾਂ ਘੜੀਆਂ ਤੇ ਸਿਆਹੀ ਦੀ ਦਵਾਤ ਸਾਫ ਕਰਕੇ ਸੋਹਣੀ ਉਪਰ ਨਜ਼ਮ ਲਿਖਣ ਬੈਠ ਗਿਆ। ਜੀ ਕਲਮ ਉਧ ਚੱਲੀ ਕਿ ਦੋ ਘੰਟਿਆਂ ਵਿਚ ਕਿੱਸਾ ਪੂਰਾ ਹੋ ਗਿਆ। ਫਿਰ ਜਿਲਦ ਬੰਨ੍ਹੀ। ਚੁਲ੍ਹੇ ਦੇ ਨੇੜੇ ਮੱਠੇ ਮੱਠੇ ਸੇਕ ਵਿਚ ਸੁਕਾਈ। ਜਦੋਂ ਸੁੱਕ ਗਈ, ਪੰਨੇ ਠੀਕ ਪਲਟਣ ਲੱਗੇ ਤਾਂ ਦੁਬਾਰਾ ਦਾਬ ਦੇਕੇ ਰੋਟੀ ਖਾਧੀ ਤੇ ਸੌਂ ਗਿਆ। ਅੰਮ੍ਰਿਤ ਵੇਲੇ ਜਾਗ ਖੁਲ੍ਹ ਗਈ। ਵਾਹੋਦਾਹੀ ਤੁਰਿਆ ਭਾਈ ਸਾਹਿਬ ਜੀ ਦੀ ਹਵੇਲੀ ਵੱਲ। ਮਿਲਿਆ, ਉਨ੍ਹਾਂ ਦੇ

ਹੱਥਾਂ ਵਿਚ ਸੋਹਣੀ ਦਾ ਕਿੱਸਾ ਫੜਾਇਆ। ਫੋਲ ਕੇ ਪੁਛਿਆ- ਝੂਠ ਮਾਰਦੇ ਸੀ ਕਵੀ ਜੀ ਕੱਲ੍ਹ, ਕਿ ਕਿੱਸਾ ਲਿਖਣ ਦੀ ਆਗਿਆ ਦਿਉ? ਤੁਸੀਂ ਤਾਂ ਮਹੀਨਿਆਂ ਤੋਂ ਲਿਖਦੇ ਆ ਰਹੇ ਸੀ। ਮੈਂ ਕਿਹਾ, ਨਹੀਂ ਜੀ। ਤੁਹਾਡੇ ਅਗੇ ਝੂਠ ਬੋਲਣ ਦੀ ਕਿਸ ਦੀ ਤਾਕਤ? ਤੁਹਾਡਾ ਇਸ਼ਾਰਾ ਸਮਝ ਗਿਆ ਸਾਂ ਕੱਲ੍ਹ ਸ਼ਾਮੀ ਕਿ ਬਿਨਾ ਇਕ ਪਲ ਨਸ਼ਟ ਕੀਤੇ ਲਿਖ ਦੇਹ। ਕਿੱਸਾ ਪੂਰਾ ਕਰਕੇ ਸੁੱਤਾ ਜੀ ਰਾਤ।"

"ਆਏ ਮਹਿਮਾਨਾ ਨੂੰ ਭਾਈ ਸਾਹਿਬ ਨੇ ਖੁਦ ਕਿੱਸਾ ਸੁਣਾਇਆ ਤੇ ਫਾਰਸੀ ਦੇ ਅਰਥ ਪੰਜਾਬੀ ਵਿਚ ਕਰ ਕਰ ਦੱਸੇ। ਨਾਲੇ ਦਾਦ ਦਿਤੀ। ਇਸ ਤੋਂ ਬਾਦ ਤਾਂ ਜਦੋਂ ਖੁਸ਼ ਹੁੰਦੇ ਉਦੋਂ ਕਹਿ ਦਿੰਦੇ- ਕਵੀ ਜੀ, ਸੋਹਣੀ ਦੀਆਂ ਕੁਛ ਗੱਲਾਂ ਕਰੀਏ। ਕਿੱਸਾ ਸੁਣਾਉ। ਉਨ੍ਹਾਂ ਨੇ ਤੱਅ ਉਮਰ ਮੇਰਾ ਨਾਮ ਨਹੀਂ ਲਿਆ ਜੀ। "ਕਵੀ ਜੀ" ਕਿਹਾ ਕਰਦੇ ਸਨ ਮੈਨੂੰ। ਮੇਰਾ ਇਹੋ ਨਾਮ ਚੱਲ ਪਿਆ ਸੀ ਅੰਮ੍ਰਿਤਸਰ। ਕਵੀ ਜੀ ਦਾ ਮਤਲਬ ਲਕਸ਼ਵੀਰ ਸਿੰਘ ਤੋਂ ਬਿਨਾਂ ਹੋਰ ਕੋਈ ਨੀਂ ਹੁੰਦਾ ਸੀ।"

ਪਹਿਲੇ ਦਿਨ ਉਪਰ-ਲਿਖਤ ਗੱਲਾਂ ਦਾ ਆਂਸ਼ਿਕ ਬਿਉਰਾ ਹੈ। ਅਫ਼ਸੋਸ ਕਿ ਮੈਂ ਆਵਾਜ਼ ਰਿਕਾਰਡ ਕਰਨ ਦੀ ਮਸ਼ੀਨ ਕਿਉਂ ਨਾ ਖਰੀਦ ਕੇ ਲੈ ਗਿਆ। ਮੈਂ ਕਿਨੇ ਕੁ ਨੋਟਸ ਲੈ ਸਕਦਾ ਸਾਂ? ਰੱਬ ਦਾ ਸ਼ੁਕਰ ਕਿ ਕਾਫ਼ੀ ਕੁਝ ਮੈਨੂੰ ਫਟਾਫਟ ਯਾਦ ਹੁੰਦਾ ਰਹਿਦੈ ਤੇ ਦੇਰ ਤਕ ਯਾਦ ਰਹਿ ਜਾਂਦੈ। ਫਿਰ ਵੀ। ਅਨਮੋਲ ਮੋਤੀ ਇਕ ਵੀ ਸੱਜੇ ਖੱਬੇ ਗਿਰਨਾ ਨਹੀਂ ਚਾਹੀਦਾ। ਅਗੋਂ ਨੂੰ ਖਿਆਲ ਰੱਖਾਂਗਾ। ਪਹਿਲੀ ਸ਼ਾਮ ਉਨ੍ਹਾਂ ਨੇ ਸਾਨੂੰ ਦੱਸ ਦਿਤਾ ਸੀ- "ਬੁੱਢਿਆਂ ਦਾ ਕਾਹਦਾ ਟਾਈਮ ਟੇਬਲ। ਜਦੋਂ ਨੀਂਦ ਖੁੱਲ੍ਹੀ, ਮਹਾਰਾਜ ਨੂੰ ਯਾਦ ਕੀਤਾ। ਬੀਤੇ ਸਮੇਂ ਦਾ ਸਿਮਰਨ ਵੀ ਹੁੰਦੈ। ਕੌਣ ਬਚ ਸਕਦੈ ਇਸਤੋਂ? ਤੁਸੀਂ ਮੈਨੂੰ ਦਸੋ ਪ੍ਰੋਫੈਸਰੋ ਕਿ ਭੂਤ ਕਿਸਨੂੰ ਨਹੀਂ ਚਿੰਬੜਿਆ ਹੋਇਆ, ਇਸ ਤੋਂ ਛੁਟਕਾਰਾ ਕੇਵਲ ਬਾਬਾ ਜੀ ਦਾ ਨਾਮ ਦਿਵਾ ਸਕਦਾ ਹੈ। ਫਿਰ ਉਸਦਾ ਨਾਮ ਲੈਣ ਲੱਗ ਜਾਨਾ। ਮਾਲਾ ਫੇਰਨੀ ਸ਼ੁਰੂ ਕੀਤੀ। ਕਈ ਸਾਲ ਇਹ ਕੰਮ ਕਰਦਾ ਰਿਹਾ। ਜਿਸ ਉਂਗਲ ਵਿਚ ਮਾਲਾ ਲਟਕਦੀ ਸੀ, ਇਕ ਦਿਨ, ਨਾ ਕੋਈ ਗੱਲ ਨਾ ਕਹਾਣੀ, ਦੀਵਾਨ ਤੋਂ ਉਠਣ ਲੱਗਾ ਤਾਂ ਕੀ ਪਤਾ ਕਿਵੇਂ ਇਸ ਇਕੋ ਉਂਗਲ ਤੇ ਇਉਂ ਵਜ਼ਨ ਆਇਆ ਕਿ ਪੋਟਾ ਟੁੱਟ ਗਿਆ। ਹੁਣ ਵੀ ਇਹ ਪੋਟਾ ਮੁੜਦਾ ਨਹੀਂ। ਮਹਾਰਾਜ ਨੂੰ ਗਿਣਤੀਆਂ ਪਸੰਦ ਨਹੀਂ ਨਾਂ? ਉਹੀ ਉਂਗਲ ਤੋੜੀ ਜਿਹੜੀ ਮਾਲਾ ਰਾਹੀਂ ਗਿਣਤੀਆਂ ਕਰਦੀ ਸੀ। ਬਚਪਨ ਵਿਚ ਮੈਂ ਗਿਣਤੀ ਤੋਂ ਨਾਬਰ ਹੋਇਆ, ਬੁਢੇ ਵਾਰੇ ਨਾਮ ਦੀ ਗਿਣਤੀ ਕਰਨ ਲੱਗਾ। ਸਾਡੇ ਬਾਬੇ ਕਲਗੀਧਰ ਨੂੰ ਪਖੰਡ ਠੀਕ ਨਹੀਂ ਲਗਦਾ। ਉਹ ਤਾਂ ਗੁੱਟ ਤੋੜ ਸਕਦਾ ਸੀ। ਉਸ ਹਿਸੇ ਨੂੰ ਸਜ਼ਾ ਦਿਤੀ ਜਿਥੇ ਮਾਲਾ ਲਟਕੀ।

"ਇਕ ਕੁੜੀ ਦੁਧ ਦੇ ਮੱਟ ਲਈ ਬੈਠੀ ਸੀ ਤਾਂ ਖਰੀਦਾਰ ਜੁਆਨ ਆਇਆ ਤੇ ਆਪਣਾ ਬਰਤਨ ਉਸ ਅਗੇ ਰੱਖਿਆ। ਕੁੜੀ ਨੇ ਕਈ ਕਟੋਰੀਆਂ ਦੁਧ ਪਾ ਦਿਤਾ। ਜੁਆਨ ਨੇ ਪੁੱਛਿਆ- ਕਿੰਨਾ ਦੁਧ ਪਾਇਆ? ਕੁੜੀ ਬੋਲੀ, ਪਤਾ ਨਹੀਂ। ਮੁੰਡੇ ਨੇ ਫੇਰ ਪੁਛਿਆ, ਕਿੰਨੇ ਪੈਸੇ ਹੋ ਗਏ? ਕੁੜੀ ਨੇ ਕਿਹਾ- ਪਤਾ ਨਹੀਂ। ਮੁੰਡੇ ਨੇ ਪੁੱਛਿਆ- ਹੋਰ ਪਤਾ ਕਿਸ ਨੂੰ ਹੈ? ਤੈਨੂੰ ਕਿਉਂ ਪਤਾ ਨੀਂ? ਕੁੜੀ ਬੋਲੀ- ਮੈਨੂੰ ਏਨਾ ਪਤੈ ਕਿ ਜਿਸ ਨੂੰ ਪਿਆਰ ਕਰਦੇ ਹੋਈਏ ਉਸ ਨਾਲ ਹਿਸਾਬ ਕਿਤਾਬ ਨੀ ਕਰੀਦਾ।"

ਪਾਠਕੋ, ਮੈਨੂੰ ਫਾਰਸੀ ਦੇ ਅਲਿਫ ਬੇ ਦਾ ਪਤਾ ਨਹੀਂ। ਗੁਰਮੁਖੀ ਅੱਖਰਾਂ ਵਿਚ ਜਿਵੇਂ ਆਪ ਮੁਹਾਰੇ ਜ਼ਫਰਨਾਮਾ ਤੇ ਭਾਈ ਨੰਦ ਲਾਲ ਯਾਦ ਹੋਈ ਜਾਂਦੇ ਹਨ, ਇਸ ਤਰਾਂ ਮੈਂ *ਮੁਨਾਜਾਤਿ ਬਾਮਦਾਦੀ* ਦਾ ਲਗਾਤਾਰ ਪਾਠ ਕਰਦਾ ਰਿਹਾ। ਦੋ ਥਾਵਾਂ ਤੇ ਮੈਨੂੰ ਲੱਗਾ ਜਿਵੇਂ ਵਜ਼ਨ ਵਿਚ ਨੁਕਸ ਹੈ। ਨਿਸ਼ਾਨੀ ਲਾ ਲਈ। ਤਾਰਿਕ ਸਾਹਿਬ ਨਾਲ ਗੱਲ ਕੀਤੀ। ਉਨ੍ਹਾਂ ਨੇ ਚਾਰ ਸ਼ਿਅਰਾਂ ਤੇ ਨਿਸ਼ਾਨੀਆਂ ਲਾਈਆਂ ਹੋਈਆਂ ਸਨ ਜਿਨ੍ਹਾਂ ਵਿਚ ਮੇਰੇ ਵਾਲੇ ਦੋ ਸ਼ਿਅਰ ਵੀ ਸਨ। ਇਹ ਕਹਿਣ ਦੀ ਹਿੰਮਤ ਨਹੀਂ ਸੀ ਕਿ ਸਾਨੂੰ ਤੁਹਾਡੇ ਸ਼ਿਅਰਾਂ ਵਿਚ ਗਲਤੀਆਂ ਦਿਸੀਆਂ। ਤਾਰਿਕ ਨੇ ਕਿਹਾ- ਹਜ਼ੂਰ ਕੁਛ ਏਕ ਅਸ਼ਆਰ ਹਮਸੇ ਠੀਕ ਤਰਹ ਪੜ੍ਹੇ ਨਹੀਂ ਜਾ ਰਹੇ। ਕਿਸ ਤਰ੍ਹਾਂ ਇਨ ਕੋ ਪੜ੍ਹੇਂ? ਨਿਸ਼ਾਨੀਆਂ ਵਾਲੇ ਸ਼ਿਅਰ ਪੜ੍ਹੇ ਤਾਂ ਭਾਈ ਸਾਹਿਬ ਹੱਸ ਪਏ। ਕਿਹਾ- ਪ੍ਰੋਫੈਸਰੋ ਏਨੀ ਲਿਹਾਜ਼ ਦੀ ਲੋੜ ਨੀ ਏਥੇ। ਸਿਧੀ ਤਰ੍ਹਾਂ ਕਹੋ ਵਜ਼ਨ ਠੀਕ ਨੀ। ਮੈਨੂੰ ਪਤੈ ਕਿਥੇ ਕਿਥੇ ਗੜਬੜ ਹੋਈ। ਤੁਸੀਂ ਚਾਰ ਨਿਸ਼ਾਨੀਆਂ ਲਾਈਆਂ ਨੇ ਬਸ। ਦਰਜਣ ਕੁ ਗਲਤੀਆਂ ਹੈਗੀਆਂ। ਬੰਦਿਸ਼ ਬਣੀ ਨਾ। ਬੜੀ ਤਾਕਤ ਲਾਈ। ਨਾ। ਕਿਤੇ ਕਿਤੇ, ਤੁਸੀਂ ਨੋਟ ਕੀਤਾ ਹੋਣੈ, ਬੰਦਿਸ਼ ਠੀਕ ਕਰਨ ਲਈ ਮੈਂ ਅਰਬੀ ਦੇ ਅਲਫਾਜ਼ ਵਰਤੇ। ਇਹ, ਗੁਸਤਾਖੀ ਹੈ। ਅਰਬੀ ਅਰਬੀ ਹੈ, ਫਾਰਸੀ ਫਾਰਸੀ। ਦੋਹਾਂ ਦਾ ਕੋਈ ਮੇਲ ਨਹੀਂ। ਪਰ ਅਣਸਰਦੇ ਨੂੰ ਇਹ ਕੰਮ ਕੀਤਾ। ਹੁਣ ਦੇਖਦਾਂ ਭਲਾ ਜੇ ਠੀਕ ਹੋ ਜਾਣ। ਮਿਹਨਤ ਕਰਾਂਗਾ ਇਕ ਵਾਰ ਫੇਰ। ਮੈਂ ਇਕ ਵਾਰ ਆਗਰੇ ਗਿਆ। ਉਥੇ ਤਾਜ-ਮਹਿਲ ਦੇ ਸੰਗਮਰਮਰੀ ਮਾਡਲ ਵਿਕ ਰਹੇ ਸਨ। ਬਹੁਤ ਪੁਰਾਣੇ ਦਿਨਾਂ ਦੀ ਗੱਲ ਹੈ 1932 ਦੀ। ਇਕ ਥਾਂ ਬਹੁਤ ਜ਼ਿਆਦਾ ਸੁਹਣੇ ਮਾਡਲ ਦੇਖੇ। ਕੀਮਤ ਪੁਛੀ। ਰੁਪਈਏ ਤੋਂ ਘੱਟ ਕੋਈ ਨਹੀਂ। ਮੈਂ ਦੇਖਦਾ ਰਿਹਾ। ਇਕ ਮਾਡਲ ਪਸੰਦ ਆਇਆ। ਪੈਸੇ ਥੋੜੇ ਘੱਟ ਕਰਨ ਲਈ ਕਿਹਾ। ਦੁਕਾਨਦਾਰ ਮੰਨਿਆ ਨਾਂ। ਮੈਂ ਮਾਡਲ ਨੂੰ ਹੱਥ ਵਿਚ ਫੜੀ ਧਿਆਨ ਨਾਲ ਦੇਖਿਆ ਤਾਂ ਇਕ ਥਾਂ ਤੇ ਤਰੇੜ ਦਿੱਸੀ। ਕਿਹਾ - ਇਹ ਮਾਡਲ ਤਾਂ ਬਾਰਾਂ ਆਨਿਆਂ ਦਾ ਦੇ ਦੇਹ, ਇਸ ਵਿਚ ਤਰੇੜ ਆਈ ਹੋਈ ਹੈ। ਦੁਕਾਨਦਾਰ ਨੇ ਕਿਹਾ- ਦਿਖਾਉ। ਮੈਂ ਤਰੇੜ ਦਿਖਾਈ ਤਾਂ ਉਸਨੇ ਮਾਡਲ ਜੋਰ ਨਾਲ ਪੱਥਰ ਤੇ ਮਾਰਕੇ ਕੰਕਰ ਸਮੇਟਦਿਆਂ ਕਿਹਾ- ਮਾੜੀ ਚੀਜ਼ ਦੇ ਬਾਰਾਂ ਆਨੇ ਵੀ ਨਹੀਂ ਵਟਾਂਗਾ। ਇਥੇ ਖਰਾ ਸੌਦਾ ਹੁੰਦਾ ਹੈ ਜੀ। ਸੌਦੇਬਾਜ਼ੀ ਕਰਨੀ ਹੈ, ਹੋਰ ਬਥੇਰੀਆਂ ਥਾਵਾਂ ਨੇ ਹਜ਼ੂਰ। ਉਦੋਂ ਦਾ ਮੇਰਾ ਦਿਲ ਕਰਦਾ ਹੰਦੈ ਜਿਸ ਸ਼ਿਅਰ ਵਿਚ ਤਰੇੜ ਹੈ ਉਸ ਨੂੰ ਪੱਥਰ ਉਪਰ ਮਾਰਾਂ। ਮੇਰੇ ਨਾਲੋਂ ਤਾਂ ਪ੍ਰੱਥਰਘਾੜਾ ਕਾਰੀਗਰ ਚੰਗਾ, ਨੁਕਸਦਾਰ ਚੀਜ਼ ਤੋੜਨ ਦਾ ਦਰੇਗ ਨਹੀਂ ਕਰਦਾ। ਰਹਿ ਗਈਆਂ ਖਾਮੀਆਂ ਨੂੰ ਦੂਰ ਕਰਨ ਦਾ ਯਤਨ ਕਰਾਂਗਾ। ਤਰਜਮਾ ਦਰੁਸਤ ਤਾਂ ਹੈ, ਚੁਸਤ ਵੀ ਹੋਵੇ। ਲਾ ਦਿਆਂਗਾ ਮਗਜ਼ੀ। ਗੋਟਾ ਸਲਮਾ ਸਿਤਾਰਾ ਲੱਗਣਾ ਚਾਹੀਦਾ ਹੈ। ਮਾਲਕ ਨੂੰ ਜੇ ਪੁਸ਼ਾਕ ਪਸੰਦ ਨਾ ਆਈ ਫਿਰ ਮਿਹਨਤ ਕੀਤੀ ਗਈ, ਨਾ ਬੇਕਾਰ? ਜਪੁਜੀ ਦਾ ਮਾਲਕ ਹਾਰ ਸ਼ਿੰਗਾਰ ਨੂੰ ਉਂਜ ਬੇਕਾਰ ਸਮਝਦਾ ਹੈ। ਉਹ ਜੋ ਮਰਜੀ ਕਰੇ, ਆਪਾਂ ਉਹੋ ਕਰਾਂਗੇ ਜਿਵੇਂ ਕੁ ਆਪਾਂ ਹੈਗੇ ਆਂ। ਦੇਖਦੇਆਂ ਕੀ ਬਣਦੈ।

ਕੋਈ ਕੋਈ ਕਾਫੀਆਂ ਬੜਾ ਤੰਗ ਕਰਦਾ ਹੁੰਦੈ। ਦਰੁਸਤ ਈ ਨੀ ਹੋਣ ਵਿਚ ਆਉਂਦਾ। ਸਾਡੇ ਵੇਲੇ ਦੇ ਸ਼ਾਇਰ ਇਹੋ ਜਿਹੇ ਸ਼ਿਅਰ ਵੀ ਕਿਹਾ ਕਰਦੇ ਸਨ:

ਕੋਈ ਲਿਖੋ ਜਿਹਾ ਗਾਣਿਆ ਤੂੰ ਘੜ ਮਾਮਦੀਨਾ।
ਜੀਹਦੇ ਵਿਚ ਸ਼ਾਇਰ ਖ਼ੁਦ ਜਾਏ ਅੜ ਮਾਮਦੀਨਾ॥

ਖ਼ੂਬ ਹੱਸੇ। ਅੱਜ ਕੱਲ੍ਹ ਹੈਗੇ ਇਹੋ ਜਿਹੇ ਮਾਮਦੀਨ ਕਿ ਨਹੀਂ? ਉਨ੍ਹਾਂ ਨੇ ਪੁੱਛਿਆ। ਮੈਂ ਕਿਹਾ- ਇਸ ਮਾਮਦੀਨ ਨੇ ਤਾਂ ਆਪਣੀ ਥਕਾਵਟ ਲਾਹ ਦਿਤੀ। ਹੁਣ ਦੇ ਮਾਮਦੀਨ ਇਹੋ ਜਿਹੇ ਖ਼ੁਸ਼ ਮਜਾਜ਼ ਨਹੀਂ। ਅਜੋਕੀ ਸ਼ਾਇਰੀ ਉਤੇ ਨਾ ਹਾਸਾ ਆਏ ਨਾ ਰੋਣਾ।

ਫਿਰ ਕਹਿਣ ਲੱਗੇ- ਪਰ ਇਥੇ ਕਹਾਣੀ ਹੋਰ ਹੈ। ਇਥੇ ਜਪੁ ਜੀ ਸਾਹਿਬ ਹੈ। ਮੈਂ ਆਪਣੇ ਆਪ ਨੂੰ ਧਰਵਾਸ ਦਿਤਾ ਕਿ ਨੰਬਰ ਇਕ, ਜਿਸ ਮਹਾਰਾਜ ਦੀ ਇਹ ਬਾਣੀ ਹੈ, ਉਸ ਨੂੰ ਸ਼ਿਅਰ ਦੀ ਬੰਦਿਸ਼ ਦਾ ਖਿਆਲ ਨਹੀਂ, ਉਹ ਇਸ ਗਲੋਂ ਬੇਪਰਵਾਹ ਹੈ। ਦੂਜੀ ਗੱਲ ਇਹ ਕਿ ਵਜ਼ਨ ਠੀਕ ਕਰਦਾ ਕਰਦਾ ਮੈਂ ਫੇਰ ਅਰਥ ਤੋਂ ਦੂਰ ਚਲਾ ਜਾਂਦਾ। ਅਰਥ ਮੇਰੇ ਲਈ ਪਹਿਲਾਂ ਹੈ ਵਜ਼ਨ ਬਾਦ ਵਿਚ। ਮੈਨੂੰ ਪਤੈ ਬਾਬਾ ਜੀ ਦੇ ਬੋਲਾਂ ਲਈ ਸੁਰਖੀਆਂ ਬਿੰਦੀਆਂ ਦੀ ਕੋਈ ਲੋੜ ਨੀ। ਫੇਰ ਵੀ। ਹੁਣ ਮੈਂ ਤਾਕਤ ਲਾਵਾਂਗਾ। ਕੀ ਪਤਾ ਠੀਕ ਹੋ ਜਾਣ ਸ਼ਿਅਰ। ਦੇਖੋ ਸਾਫ ਗੱਲ ਐ ਜੀ। ਮੈਂ ਸ਼ੀਸ਼ੇ ਦਾ ਗਲਾਸ ਬਣਾ ਲਿਆ। ਉਸ ਦੀ ਵਰਤੋਂ ਕਰਦਾ ਹਾਂ। ਇਛਾ ਹੈ ਕਿ ਬਲੌਰ ਦਾ ਗਲਾਸ ਬਣੇ। ਯਤਨ ਕਰਾਂਗਾ। ਪਰ ਜਦੋਂ ਤੱਕ ਬਲੌਰ ਦਾ ਗਲਾਸ ਨੀਂ ਬਣਦਾ ਉਦੋਂ ਤੱਕ ਸ਼ੀਸ਼ੇ ਦਾ ਗਲਾਸ ਤਾਂ ਨਹੀਂ ਨਾ ਤੋੜਨਾ ਚਾਹੀਦਾ। ਠੀਕ ਹੈ ਕਿ ਗਲਤ ਪ੍ਰੋਫੈਸਰੋ? ਤਾਂ ਵੀ, ਮੈਂ ਕਾਫੀਏ ਦਾ ਖ਼ੂਨ ਕਰਾਂਗਾ, ਖਿਆਲ ਦਾ ਨਹੀਂ। ਗੁਰੂ ਮੇਰਾ ਕਾਫ਼ੀਆ ਹੈ, ਗੁਰੂ ਮੇਰਾ ਰਦੀਫ਼। ਗੁਰੂ ਮੇਰਾ ਵਜ਼ਨ ਹੈ, ਗੁਰੂ ਮੇਰੀ ਤਸ਼ਬੀਹ। ਗੁਰੂ ਬਾਬਾ ਚਾਹੀਦਾ ਹੈ ਮੈਨੂੰ ਕੇਵਲ। ਉਸ ਵਿਚ ਕਾਇਨਾਤ ਦੀ ਪੂਰੀ ਸੁੰਦਰਤਾ ਮੌਜੂਦ ਹੈ। ਜਿਸ ਕਲਾਮ ਵਿਚ ਹਜ਼ੂਰ ਦਾ ਜ਼ਿਕਰ ਨਹੀਂ, ਉਸ ਸ਼ਾਇਰੀ ਦਾ ਸੁਹੱਪਣ ਕੋਠੇਵਾਲੀ ਦਾ ਸੁਹੱਪਣ ਹੈ ਜੋ ਅਣਗਿਣਤ ਵਾਰ ਲੱਜਿਤ ਹੋਏਗਾ ਤੇ ਲੱਜਿਤ ਕਰੇਗਾ।

"ਮੇਰਾ ਦੋਸਤ ਹੁੰਦਾ ਸੀ ਨਾਭੇ, ਸੱਯਦ ਇਜ਼ਹਾਰ ਹੁਸੈਨ। ਸਫੈਦ ਲਿਬਾਸ ਪਹਿਨਿਆਂ ਕਰਦਾ ਸੀ। ਸਫੈਦ ਟੋਪੀ, ਸਫੈਦ ਅਚਕਨ, ਸਫੈਦ ਚੂੜੀਦਾਰ ਪਜਾਮਾ, ਸਫੈਦ ਜੁੱਤੀ ਤੇ ਜੁਰਾਬਾਂ, ਹੱਥ ਵਿਚ ਸਫੈਦ ਰੁਮਾਲ। ਨਮਾਜ਼ੀ ਸੀ। ਸੰਤਾਲੀ ਵਿਚ ਦੰਗਾਕਾਰੀਆਂ ਹੱਥੋਂ ਕਤਲ ਹੋ ਗਿਆ। ਉਸ ਦਿਨ ਤੋਂ ਲੈ ਕੇ ਅੱਜ ਤੱਕ ਮੈਂ ਸਫੈਦ ਵਸਤਰ ਨਹੀਂ ਪਹਿਨਿਆਂ। ਕਿੰਨੀਆਂ ਫੋਟੋਆਂ ਨੇ ਇਸ ਕਮਰੇ ਵਿਚ ਪੁਰਾਣੀਆਂ। ਦੇਖ ਲਉ ਜੇ ਕਿਤੇ ਸਫੈਦ ਕੱਪੜਾ ਹੋਵੇ। ਉਹ ਚਲਾ ਗਿਆ ਮੇਰੇ ਕੋਲੋਂ, ਤਾਂ ਮੈਂ ਵੀ ਚਲਾ ਗਿਆ। ਮੈਂ ਕਿਹੜਾ ਇਥੇ ਆਂ ਹੁਣ? ਨਹੀਂ ਹਾਂ ਮੈਂ ਇਥੇ। ਅਪਣੇ ਵਿਆਹ ਵਕਤ ਨਵੇਂ ਕੱਪੜੇ ਨੀ ਸਿਲਾਏ ਮੈਂ। ਜੇ ਹੁਸੈਨ ਹੁੰਦਾ ਫੇਰ ਦੋ ਜੋੜੇ ਨਵੇਂ ਸਿਲਾਉਂਦਾ, ਇਕ ਉਸ ਲਈ ਦੂਜਾ ਆਪਣੇ ਲਈ। ਉਸ ਦੇ ਖਾਨਦਾਨ ਦੀਆਂ ਮੈਂ ਛੇ ਕੁੜੀਆਂ ਬਚਾ ਲਈਆਂ ਤੇ ਤੁਰ ਪਿਆ ਲੈਕੇ ਉਨ੍ਹਾਂ ਨੂੰ ਲਾਹੌਰ ਵੱਲ। ਰਸਤੇ ਵਿਚ ਖ਼ੂਨ ਨਾਲ ਲਥਪਥ ਸਿਖਾਂ ਦੇ ਕਾਫਲੇ ਮੈਨੂੰ ਉਧਰ ਜਾਣ ਤੋਂ ਵਰਜਦੇ, ਆਖਦੇ ਮੁਸ਼ਕਲ ਨਾਲ ਥੋੜੇ ਕੁ ਬਚ ਕੇ ਆਏ ਹਾਂ। ਮੇਰੇ ਉਪਰ ਕੋਈ ਪਾਗਲ ਧੁਨ ਸਵਾਰ ਸੀ। ਮੈਂ ਲਾਹੌਰ ਸਲਾਮਤ ਪੁੱਜ ਕੇ ਰਿਸ਼ਤੇਦਾਰਾਂ ਦੇ ਘਰੀਂ ਕੁੜੀਆਂ ਪੁਚਾ ਦਿਤੀਆਂ। ਅਖ਼ਬਾਰਾਂ ਵਿਚ ਮੇਰੀ ਚਰਚਾ ਹੋਈ। ਮੁਸਲਮਾਨ ਭਾਰੀ ਗਿਣਤੀ ਵਿਚ ਆ ਆ ਮਿਲਦੇ। ਲਾਹੌਰ ਦਾ ਡੀ.ਸੀ. ਆ ਗਿਆ। ਕਹਿਣ ਲੱਗਾ- ਕਿੰਨੇ ਦਿਨ ਰਹੋਗੇ ਸਰਦਾਰ ਜੀ ਲਾਹੌਰ ਵਿਚ? ਮੈਂ ਕਿਹਾ, ਇਕ ਮਹੀਨਾ ਘੱਟੋ ਘੱਟ। ਵਾਧੂ ਜਿੰਨਾ ਚਿਰ ਤੁਸੀਂ ਰੱਖ ਸਕੋ। ਇਹ ਇਕ ਅਗਸਤ 1947 ਦੀ ਗੱਲ ਹੈ। ਕਹਿਣ ਲੱਗਾ- ਦੋ ਹਫਤੇ ਰਹਿ ਲਵੋ। ਮੈਂ ਕਿਹਾ- ਨਹੀਂ। ਮਹੀਨਾਂ ਰਹਾਂਗਾ। ਉਹ ਹੱਸ ਪਿਆ ਤੇ ਜਾਂਦਾ ਹੋਇਆ ਕਹਿਣ ਲੱਗਾ- ਚੰਗਾ ਇਕ ਦਿਨ ਤੁਹਾਡੇ ਨਾਲ ਮੈਂ ਵੀ ਲਾਹੌਰ ਦੇਖਾਂਗਾ।

"ਉਹ 14 ਅਗਸਤ ਨੂੰ ਕਾਰਾਂ ਦਾ ਕਾਫਲਾ ਲੈ ਕੇ ਆ ਗਿਆ। ਮੈਂ ਬੈਠ ਗਿਆ। ਉਹ ਵਾਹਘਾ ਬਾਰਡਰ ਪਾਰ ਕਰਵਾ ਕੇ ਖ਼ੁਦਾ ਹਾਫਿਜ਼ ਆਖ, ਪਰਤ ਗਿਆ। 15 ਅਗਸਤ ਨੂੰ ਦੋਵਾਂ ਦੇਸਾਂ ਦੇ ਬਾਰਡਰ ਸੀਲ ਹੋ ਗਏ। ਤਾਰਿਕ ਸਾਹਿਬ, 26 ਸਾਲ ਮੈਂ ਈਦ ਦੇ ਦਿਨ ਈਦਗਾਹ ਵਿਚ ਨਮਾਜ਼ ਅਦਾ ਕਰਨ ਗਿਆ ਕਿਉਂਕਿ ਹੁਸੈਨ ਜਾਇਆ ਕਰਦਾ ਸੀ। ਉਹ ਨਹੀਂ ਤਾਂ ਕੀ? ਮੈਂ ਜੁ ਹਾਂ ਉਸ ਦੀ ਥਾਂ। ਇਹ ਅਰਜ ਕਰਦਾ ਹੁੰਦਾ ਸਾਂ ਪਰਵਰਦਗਾਰ ਅੱਗੇ ਕਿ ਮੇਰੀ ਨਮਾਜ਼ ਦਾ ਸਿਲਾ ਮੇਰੇ ਇਜ਼ਹਾਰ ਹੁਸੈਨ ਨੂੰ ਮਿਲੇ।

ਨੀਲੇ ਦੇ ਸਵਾਰ ਦਾ ਜ਼ਿਕਰ ਕਰਦਿਆਂ ਕਹਿਣ ਲੱਗੇ- ਕਿਸੇ ਤਕੜੇ ਸ਼ਾਹ ਨੂੰ ਪੁੱਛੋ ਕਿ ਕਿੰਨੇ ਪੈਸੇ ਨੇ ਬਈ ਤੇਰੇ ਕੋਲ? ਉਹ ਕਹੇਗਾ- ਮੈਨੂੰ ਕੀ ਪਤਾ। ਮੇਰੇ ਮੁਨੀਮ ਨੂੰ ਪੁੱਛੋ। ਇਉਂ ਹੁੰਦੈ। ਬਾਦਸ਼ਾਹ ਕੀ ਜਾਣਨ ਲੈਣਦਾਰੀਆਂ ਦੇਣਦਾਰੀਆਂ? ਆਪਾਂ ਛੋਟੇ ਮੋਟੇ ਮੁਨੀਮ ਬਸਤੇ ਜਿਹੇ ਚੁਕੀ ਫਿਰਦੇ ਹਾਂ ਜਿਵੇਂ ਸਾਨੂੰ ਉਸ ਦੇ ਖਜਾਨੇ ਦਾ ਲੇਖਾ ਕਰਨਾ ਆਉਂਦੈ। ਫ਼ਜ਼ੂਲ ਹੈ ਇਹ ਦਾਅਵਾ। ਲੇਖਾ ਕੋਈ ਨੀ ਕੀਤਾ ਆਪਾਂ ਉਹਦਾ। ਗੁਣ ਗਾਏ ਰੱਜ ਕੇ। ਗੁਣ ਗੁਣਾਉਣ ਲੱਗੇ:

ਦਿਨ ਕੋ ਕੁਛ ਫਿਕਰਿ ਸੁਖਨ ਜ਼ਿਕਰਿ ਖ਼ੁਦਾ ਕਰਤਾ ਹੂੰ।
ਰਾਤ ਕੋ ਦਰਦ ਭਰੇ ਗੀਤ ਸੁਨਾ ਕਰਤਾ ਹੂੰ।

ਕਿਧਰੇ ਖਾਤਰਦਾਰੀ ਵਿਚ ਕਸਰ ਰਹਿ ਜਾਏ ਭਾਈਓ ਤਾਂ ਬੁਰਾ ਨਾ ਮਨਾਉਣਾ। ਫਕੀਰਾਂ ਦੀ ਨਿਗਾਂਹ ਅਸਮਾਨੋਂ ਪਾਰ ਹੁੰਦੀ ਹੈ ਕਿਧਰੇ ਦੂਰ। ਤੁਰਿਆ ਜਾਂਦਾ ਫਕੀਰ ਰੋੜੇ ਤੋਂ ਤਿਲਕ ਕੇ ਡਿਗੇ ਤਾਂ ਹੱਸੋ ਨਾਹ। ਉਸਦੀ ਨਿਗਾਹ ਧਰਤੀ ਤੇ ਹੈ ਈ ਨੀਂ ਜਦੋਂ, ਫਿਰ ਰੋੜਾ ਕਿਥੇ ਦਿਸਦਾ?

ਭਾਈ ਨੰਦ ਲਾਲ ਜੀ ਨੇ ਹਜ਼ੂਰ ਦੀ ਉਸਤਤਿ ਵਿਚ ਜਿਵੇਂ ਲੰਮੀ ਗ਼ਜ਼ਲ- ਕਾਦਰਿ ਹਰਕਾਰ ਗੁਰੂਗੋਬਿੰਦ ਸਿੰਘ। ਬੇਕਸਾਂ ਰਾ ਯਾਰ ਗੁਰੂ ਗੋਬਿੰਦ ਸਿੰਘ, ਰਚੀ ਸੀ ਉਸੇ ਬੰਦਸ਼ ਵਿਚ ਮੈਂ ਲੰਮੀ ਨਜ਼ਮ ਲਿਖੀ

ਹਸਤ ਜ਼ਿੰਦਾਮੀਰ ਭਾਈ ਵੀਰ ਸਿੰਘ
ਮੂਨਸਿ ਦਿਲਗੀਰ ਭਾਈ ਵੀਰ ਸਿੰਘ

ਯੂਨੀਵਰਸਿਟੀ ਵਿਚੋਂ ਛਪੇਗੀ ਤਾਂ ਤੁਹਾਡੀ ਕਿਤਾਬ ਦੀ ਮਹਿਕ ਦੂਰ ਦੂਰ ਤੱਕ ਫੈਲੇਗੀ- ਮੈਂ ਕਿਹਾ। ਬੋਲੇ- "ਗੋਸ਼ੇ ਵਿਚੋਂ ਬਾਹਰ ਕੱਢੋਗੇ ਤਾਂ ਬਦਨਾਮ ਹੋਵਾਂਗਾ। ਕਦੀ ਮੋਤੀ ਖ਼ੁਦ ਚੱਲ ਕੇ ਦੁਕਾਨ ਵਿਚ ਗਿਆ? ਬਸ ਕੋਈ ਲੈ ਜਾਇਆ ਕਰਦਾ ਹੈ, ਫਿਰ ਮੁੱਲ ਪੈਂਦਾ ਹੈ। ਕੋਈ ਮੁੱਲ ਪਾਉਂਦਾ ਹੈ, ਕੋਈ ਖਰੀਦ ਕੇ ਲੈ ਜਾਂਦੈ। ਮੋਤੀ ਖ਼ਾਮੋਸ਼ ਰਹਿਕੇ ਜਗਤ ਤਮਾਸ਼ਾ ਦੇਖਦਾ ਰਹਿੰਦੈ।

ਅਮੀਰ ਖੁਸਰੋ ਨੇ ਕਿਹਾ ਸੀ- "ਮੈਂ ਦੁੱਧ ਦੰਦਾਂ ਨਾਲ ਕਵਿਤਾ ਲਿਖੀ।" ਦੂਜੀ ਵਾਰ ਇਹ ਗੱਲ ਮੇਰੇ ਤੇ ਵੀ ਲਾਗੂ ਹੋਈ ਮਿੱਤਰੋ। ਸ਼ੁਕਰਗੁਜ਼ਾਰ ਹਾਂ ਗੁਰੂ ਮਹਾਰਾਜ ਦਾ।

ਜਿਹੜਾ ਬੰਦਾ ਸ਼ੁਕਰਾਨਾ ਨੀ ਕਰਦਾ, ਉਹ ਰੋਟੀ ਕਿਉਂ ਖਾਂਦੈ ਫੇਰ? ਸ਼ੁਕਰਾਨਾ ਨੀ ਕਰਨਾ ਫੇਰ ਤੂੰ ਰੋਟੀ ਲਈ ਹੱਥ ਨਾ ਫੈਲਾਅ ਭਾਈ।

"ਮੈਂ ਤੁਹਾਨੂੰ ਸ਼ਮਸ ਤਬਰੇਜ਼ ਸੁਣਾਇਆ, ਮਨਸੂਰ, ਜੁਨੈਦ, ਬੈਅਜ਼ੀਦ, ਹਾਫ਼ਿਜ਼ ਸ਼ੀਰਾਜ਼ੀ, ਮੌਲਾਨਾ ਰੂਮ, ਸ਼ੇਖ ਸਾਅਦੀ ਤੇ ਅਮੀਰ ਖੁਸਰੋ ਬਾਰੇ ਗੱਲਾਂ ਕੀਤੀਆਂ, ਫਿਰਦੌਸੀ ਤੇ ਉਮਰ ਖਯਾਮ ਦਾ ਕਲਾਮ ਸੁਣਾਇਆ। ਮੈਂ ਮੂਰਖਾਂ ਵਾਂਗ ਇਉਂ ਗਲੱਾਂ ਕਰਦਾ ਰਿਹਾ ਜਿਵੇਂ ਤੁਹਾਨੂੰ ਕੁੱਝ ਪਤਾ ਈ ਨਾ ਹੋਵੇ। ਗੁਸਤਾਖ ਹਾਂ ਜੀ। ਤੁਸੀਂ ਸਭ ਕੁਝ ਪੜ੍ਹਿਆ ਹੋਇਐ ਫੇਰ ਵੀ ਇਸ ਬੁਢੇ ਨੂੰ ਦੇਰ ਤਕ ਸੁਣਦੇ ਰਹੇ। ਤੁਸੀਂ ਕਿੰਨੇ ਮਿਹਰਬਾਨ ਹੋ।

ਤਾਰਿਕ ਨੂੰ ਕਿਹਾ- "ਸੁਣਾਓ ਕੋਈ ਆਇਤ। ਤਾਰਿਕ ਸਾਹਿਬ ਨੇ ਅੱਖਾਂ ਨੀਵੀਂਆਂ ਕੀਤੀਆਂ, ਕੁੱਝ ਦੇਰ ਖਾਮੋਸ਼ ਰਹੇ, ਫਿਰ ਇਕ ਆਇਤ ਪੜ੍ਹੀ। ਭਾਈ ਸਾਹਿਬ ਨੇ ਕਿਹਾ ਪਹਿਲਾਂ ਬਿਸਮਿੱਲਾ ਕਿਉਂ ਨਹੀਂ ਪੜ੍ਹਿਆ? ਇਹ ਤਾਂ ਬਿਅਦਬੀ ਹੈ। ਤਾਰਿਕ ਨੇ ਕਿਹਾ - ਦਿਲ ਵਿਚ ਪਹਿਲਾਂ ਬਿਸਮਿੱਲਾ ਪੜ੍ਹਿਆ ਸੀ। ਫਿਰ ਆਇਤ ਪੜ੍ਹੀ, ਕਿਉਂਕਿ ਹੁਕਮ ਤੁਸੀਂ ਆਇਤ ਪੜ੍ਹਣ ਦਾ ਦਿਤਾ ਸੀ। ਤਾਰਿਕ ਦੁਆਰਾ ਪੜ੍ਹੀ ਆਇਤ ਦਾ ਭਾਈ ਸਾਹਿਬ ਨੇ ਉਚਾਰਨ ਦਰੁਸਤ ਕਰਦਿਆਂ ਕਿਹਾ, ਕੋਈ ਸ਼ੱਕ ਹੈ ਤਾਂ ਸਾਬਤ ਕਰਾਂ ਕਿ ਮੈਂ ਠੀਕ ਗੱਲ ਦੱਸੀ ਤੁਸਾਂ ਨੂੰ? ਮੇਰੇ ਦਫ਼ਤਰ ਵਿਚ ਇਮਾਮ ਗਜ਼ਾਲੀ ਤੱਕ ਦਾ ਸਭ ਕੁੱਝ ਪਿਐ। ਕੀ ਕਰਾਂ ਤੁਰਿਆ ਨਹੀਂ ਜਾਂਦਾ। ਕੁਰਸੀ ਤੇ ਨੀ ਬੈਠਿਆ ਜਾਂਦਾ। ਬਿਨਾਂ ਲਾਇਬਰੇਰੀ ਦੇ ਕੋਈ ਕੀ ਕਰੇ? ਕਾਗਜ਼ ਕਲਮ ਤੋਂ ਬਗੈਰ ਹੋਰ ਕੁੱਝ ਕਦੀ ਕੀਤਾ ਈ ਨੀ ਜੀ ਮੈਂ।

"ਨੀਤੀ[3] ਦਾ ਫੋਨ ਆਇਆ ਸੀ ਪਟਿਆਲਿਉਂ। ਕਹਿੰਦੀ ਮਿਲਣੈ। ਮੈਂ ਕਿਹਾ- ਨਾ ਧੀਏ। ਹੋ ਗਏ ਮੇਲੇ ਗੇਲੇ ਬਥੇਰੇ। ਹੁਣ ਆਰਾਮ ਕਰੋ ਮਹਿਲਾਂ ਵਿਚ। ਜ਼ਿੱਦ ਕਰਨ ਲੱਗੀ ਤਾਂ ਮੈਂ ਕਿਹਾ- ਮੇਰੇ ਕੋਲ ਖ਼ਾਨਸਾਮਾ ਨਹੀਂ। ਰਾਸ਼ਨ ਨਹੀਂ। ਸਰਦੀਆਂ ਵਿਚ ਸ਼ੱਕਰ ਦੀ ਚਾਹ ਪੀਆ ਕਰਦਾਂ। ਸ਼ੱਕਰ ਵੀ ਨਹੀਂ। ਮੁੱਕੀ ਪਈ ਐ। ਆ ਗਈਆਂ ਜੀ। ਤਿੰਨੇ ਧੀਆਂ ਆ ਗਈਆਂ। ਨੀਤੀ, ਉਹਦੀ ਧੀ, ਅੱਗੋਂ ਉਹਦੀ ਧੀ ਯਾਨੀ ਕਿ ਦੋਹਤੀ। ਸ਼ਕਰ ਦੀ ਥੈਲੀ ਪਟਿਆਲਿਉਂ ਈ ਲੈ ਆਈਆਂ। ਖਾਣ ਚੀਜ਼ਾਂ ਵੀ। ਆਪੇ ਚਾਹ ਪਾਣੀ ਪੀਤਾ। ਏਥੀ ਬੈਠੀਆਂ ਸਨ ਜਿਥੇ ਤੁਸੀਂ ਬੈਠੇ ਓ। ਨੀਤੀ ਕਹਿੰਦੀ- ਅਸੀਸ ਲੈਣ ਆਈਆਂ ਜੀ ਤੁਹਾਥੋਂ। ਮੈਂ ਕਿਹਾ- ਨਾ। ਹੁਣ ਨੀ ਅਸੀਸ ਦੇਣੀ। ਤੁਸੀਂ ਆਹ ਜਿਹੜਾ ਕੁਝ ਲੈ ਕੇ ਆਈਆਂ ਓਂ ਨਾਂ, ਇਹ ਹਜਾਰ ਕੁ ਦਾ ਹੋਏਗਾ ਨਿਕ ਸੁੱਕ। ਹੱਦ ਡੂਢ ਹਜਾਰ। ਇੰਨਾ ਕੁ ਦੇ ਕੇ ਅਸੀਸਾਂ ਦਸ ਦਸ ਲੱਖ ਦੀਆਂ ਲਿਜਾਂਦੀਆਂ ਰਹੀਆਂ ਤੁਸੀਂ। ਮੈਂ ਤਾਂ ਲੁੱਟਿਆ ਗਿਆ। ਦਿਵਾਲੀਆ ਹੋ ਗਿਆਂ। ਹੁਣ ਨੀਂ ਅਸੀਸ ਦੇਣ ਜੋਗਾ ਕਿਉਂਕਿ ਬੰਦਗੀ ਨੀ ਕਰ ਹੁੰਦੀ। ਬਦਲੇ ਵਿਚ ਰੱਬ ਦਾ ਸ਼ੁਕਰਾਨਾ ਕਰਨਾ ਹੁੰਦੈ ਤਾਂ ਈ ਕਰਜ਼ ਉਤਰਦੈ ਨਾ ਜੀ। ਬਾਹਰ ਕਮਰੇ ਵਿਚ ਮਹਾਰਾਜ ਦਾ ਟਿਕਾਣਾ ਹੈ ਨਾ ਜੀ। ਉਨ੍ਹਾਂ ਨੂੰ ਉਥੇ ਲੈ ਗਿਆ। ਕਿਹਾ ਇਹ ਸਭ ਤੋਂ ਵੱਡਾ ਬਾਬਾ ਐ। ਏਸ ਬਾਬੇ ਦੀ ਸਮਰੱਥਾ ਅਨੰਤ ਹੈ। ਤੁਹਾਨੂੰ ਇਹਨੇ ਦਿਤਾ ਬੜਾ ਸੀ ਪਟਿਆਲੇ ਵਾਲਿਆਂ ਨੂੰ ਪਰ ਤੁਹਾਨੂੰ ਥਾਂ ਥਾਂ ਫਿਰਨ ਦਾ ਸ਼ੌਕ ਐ। ਕੇਵਲ ਇਹਦੇ ਉਪਰ ਈਮਾਨ ਧਰੀ

3. ਮਹਾਰਾਣੀ ਪਟਿਆਲਾ, ਪ੍ਰਨੀਤ ਕੌਰ ਜੀ

ਰਖਦੇ ਕਿਤੇ ਨਾਂ ਜਾਂਦੇ, ਤਾਕਤ ਤੁਹਾਡੇ ਕੋਲ ਬੜੀ ਰਹਿਣੀ ਸੀ। ਤੁਸੀਂ ਕਦੀ ਸੱਜੇ ਭੱਜੇ ਕਦੀ ਖੱਬੇ, ਕਦੀ ਉਪਰ ਚੜ੍ਹ ਗਏ ਸ਼ੂੰ ਕਰਕੇ, ਕਦੀ ਹੇਠਾਂ ਆ ਗਏ। ਬਸ ਇਹ ਕੰਮ ਰਹਿ ਗਿਆ ਇਕ ਦੌੜਨ ਭੱਜਣ ਦਾ। ਉਸ ਇਕ ਪਿਤਾ ਉਪਰ ਆਸਥਾ ਰੱਖੋ। ਭਾਈ ਨੰਦ ਲਾਲ ਨੇ ਫ਼ੁਰਮਾਇਆ ਤਾਂ ਸੀ- ਆਨੰਦਪੁਰ ਜਾਓਗੇ ਤਾਂ ਦੇਖੋਗੇ ਅਨੰਦਪੁਰ ਦੀਆਂ ਗਲੀਆਂ ਵਿਚ ਘੁੰਮਦੇ ਹੋਏ ਮੰਗਤੇ, ਬਾਦਸ਼ਾਹੀਆਂ ਵੰਡਦੇ ਫਿਰਦੇ ਹਨ।

"ਮੱਥਾ ਟਿਕਾਇਆ। ਅਰਦਾਸ ਕੀਤੀ, ਹੁਕਮਨਾਮਾ ਲਿਆ। ਉਨ੍ਹਾਂ ਵਲੋਂ ਲਿਆਂਦੇ ਮੇਵੇ ਵਿਚੋਂ ਰਤਾ ਕੁ ਪ੍ਰਸ਼ਾਦ ਦਿਤਾ ਤੇ ਤੋਰੀਆਂ। ਤੁਸੀਂ ਵੀ ਭਾਈਓ ਮੱਥਾ ਟੇਕੋ ਗੁਰੂਦਰਬਾਰ ਵਿਚ, ਫਿਰ ਆਪੋ ਆਪਣੇ ਮਹਿਲਾਂ ਵਿਚ ਵਾਪਸ ਜਾਓ ਪਟਿਆਲੇ। ਅਸੀਂ ਵੀ ਤਿਆਰੀਆਂ ਵਿਚ ਹਾਂ। ਕੀ ਪਤਾ ਕਦੋਂ ਸੁਨੇਹਾ ਮਿਲ ਜਾਏ। ਚੰਗੈ। ਹੁਣ ਜਾਣਾ ਚਾਹੀਦੈ। ਨਾਲੇ ਮੇਰੀ ਯਾਤਰਾ ਸੌਖੀ ਐ। ਮੈਂ ਕਿਹੜਾ ਭਾਰ ਚੁੱਕਣੈ? ਹੱਡ ਮਾਸ ਦਾ ਭਾਰ ਵੀ ਨਹੀਂ। ਨਿਸ਼ਚੇ ਨਾਲ ਕਹਿ ਸਕਦਾਂ, ਕਰਮਾਂ ਦੇ ਭਾਰ ਤੋਂ ਸੌ ਫੀ ਸਦੀ ਮੁਕਤ ਆਂ। ਛਮਕਾਂ ਖਾਣ ਲਈ ਫੇਰ ਵੀ ਤਿਆਰ ਆਂ ਕਿਉਂਕਿ ਸੌ ਫੀ ਸਦੀ ਨੰਬਰ ਆਪੇ ਦੇ ਲਏ ਨੇ ਅਪਣੇ ਆਪ ਨੂੰ, ਹਿਸਾਬ ਕਦੇ ਆਇਆ ਨੀ ਸਾਰੀ ਉਮਰ, ਗੱਲਾਂ ਫੀ ਸਦੀਆਂ ਦੀਆਂ ਕਰ ਰਿਹਾਂ।

ਪੁੱਛਿਆ - ਤੁਸੀਂ ਕਿਥੋਂ ਦੇ ਹੋ ਤਾਰਿਕ ਸਾਹਿਬ ?

- ਜੀ ਮਲੇਰ ਕੋਟਲੇ ਦਾ।

- ਮਲੇਰ ਕੋਟਲੇ ਕਿਸ ਥਾਂ ਤੇ ਰਿਹਾਇਸ਼?

- ਜੀ ਲੁਹਾਰਾਂ ਵਾਲੀ ਗਲੀ।

- ਕਦੋਂ ਜਾਓਗੇ ਮਲੇਰ ਕੋਟਲੇ?

- ਐਤਵਾਰ ਨੂੰ !

- ਅੱਛਾ ਇਹ ਦਸੋ ਇਸੇ ਗਲੀ ਵਿਚ ਰਹਿੰਦੇ ਅਖਤਰ ਪਰਵੇਜ਼ ਦਾ ਕੀ ਹਾਲ ਐ?

- ਬਾਕੀ ਸਭ ਠੀਕ ਐ ਜੀ ਉਨ੍ਹਾਂ ਦੀ ਧੀ ਦਾ ਨਿਕਾਹ ਲੇਟ ਹੋ ਰਿਹੈ। ਕਿਤੇ ਗੱਲ ਸਿਰੇ ਨਹੀਂ ਚੜ੍ਹ ਰਹੀ। ਬੜੇ ਫਿਕਰਮੰਦ ਨੇ।

- ਚੜ੍ਹੇਗੀ ਸਿਰੇ। ਹੁਣ ਮੈਨੂੰ ਤੁਹਾਥੋਂ ਪਤਾ ਲੱਗੈ। ਮੇਰੀ ਇਸ ਨੇਕਬਖ਼ਤ ਧੀ ਦਾ ਨਿਕਾਹ ਕਿਉਂ ਲੇਟ ਹੋਏ? ਮੈਂ ਦੁਆ ਕਰਾਂਗਾ। ਤੁਸੀਂ ਮਲੇਰ ਕੋਟਲੇ ਜਾਓ ਤਾਂ ਇਨ੍ਹਾਂ ਦੇ ਘਰ ਜਾਣਾ। ਹੋਰ ਕੋਈ ਗੱਲ ਨਾ ਕਰਿਉ, ਬਸ ਇਹ ਆਖਿਓ ਕਿ ਚੈਲ ਜਾਕੇ ਆਏ ਆਂ। ਫੇਰ ਬਾਕੀ ਗੱਲਾਂ ਪਰਵੇਜ਼ ਦੇ ਪਰਿਵਾਰ ਤੋਂ ਸੁਣਨੀਆਂ।

ਪਟਿਆਲੇ ਵਾਪਸ ਆ ਕੇ ਬੋਪਾਰਾਇ ਜੀ ਨੂੰ ਫੋਨ ਤੇ ਦੱਸਿਆ ਕਿ ਮੁਲਾਕਾਤ ਕਰਕੇ ਵਾਪਸ ਪਰਤੇ ਹਾਂ। ਦੋ ਕੁ ਗੱਲਾਂ ਸੁਣਾਈਆਂ ਤਾਂ ਕਹਿਣ ਲੱਗੇ- ਕੱਲ੍ਹ ਨੂੰ ਛੁੱਟੀ ਹੈ ਕਿਧਰੇ ਜਾਣਾ ਤਾਂ ਨਹੀਂ? ਮੈਂ ਦਸਿਆ- ਕਿਤੇ ਨੀ ਜਾਣਾ। ਬੋਲੇ- ਦਸ ਵਜੇ ਆ ਜਾਇਓ ਆਰਾਮ ਨਾਲ ਸੁਣਾਂਗੇ ਇਸ ਦਾਨਸ਼ਵਰ ਦੀਆਂ ਗੱਲਾਂ। ਉਥੇ ਅਗਲੇ ਦਿਨ ਜੀ. ਐਸ. ਰਿਆਲ, ਤਾਰਿਕ ਕਿਫਾਇਤੁੱਲਾ, ਬਲਦੇਵ ਸਿੰਘ ਸੰਧੂ ਤੇ ਵਾਈਸ ਚਾਂਸਲਰ ਸਾਹਿਬ

ਪਹਿਲੋਂ ਬੈਠੇ ਸਨ। ਸਵਾ ਦੋ ਘੰਟੇ ਨਿਰੰਤਰ ਇਸ ਦਰਵੇਸ਼ ਦੀਆਂ ਗੱਲਾਂ ਸੁਣਾਈਆਂ। ਇਉਂ ਲਗਦਾ ਸੀ ਜਿਵੇਂ ਰਹੱਸਮਈ ਪ੍ਰਵਚਨ ਸੁਣਦੇ ਹੋਈਏ। ਬੋਪਾਰਾਇ ਨੇ ਸੰਧੂ ਨੂੰ ਪੁੱਛਿਆ - ਏਡੇ ਸ਼ਖਸ ਨੂੰ ਕੀ ਦੇ ਸਕਦੇ ਆਂ ਆਪਾਂ? ਸੰਧੂ ਨੇ ਕਿਹਾ- ਯੂਨੀਵਰਸਿਟੀ ਵਿਚ ਸਭ ਤੋਂ ਵੱਡੀ ਉਪਾਧੀ ਪ੍ਰੋਫੈਸਰ ਸਾਹਿਬ ਦੀ ਹੈ। ਜ਼ਬਾਨੀ ਫੈਸਲਾ 4 ਨਵੰਬਰ ਨੂੰ ਹੋਇਆ ਤੇ 10 ਨਵੰਬਰ ਸਿੰਡੀਕੇਟ ਦੀ ਮੀਟਿੰਗ ਵਿਚ ਸਰਬਸੰਮਤੀ ਨਾਲ ਪ੍ਰਵਾਨ ਹੋ ਗਿਆ। ਉਨ੍ਹਾਂ ਨੂੰ ਆਨਰੇਰੀ ਪ੍ਰੋਫੈਸਰ ਆਫ਼ ਪੰਜਾਬੀ ਯੂਨੀਵਰਸਿਟੀ ਦੀ ਆਸਾਮੀ ਦੇਣ ਦਾ ਐਲਾਨ ਹੋਇਆ।

ਇਹ ਖ਼ੁਸ਼ਖ਼ਬਰੀ ਚੈਲ ਨਿਵਾਸੀ ਭਾਈ ਸਾਹਿਬ ਨੂੰ ਫੋਨ ਤੇ ਸੁਣਾਈ। ਸੁਣ ਕੇ ਫ਼ੁਰਮਾਇਆ- ਏਨਾ-ਕੁਛ ਕਰਨ ਦੀ ਕੀ ਲੋੜ ਸੀ? ਮੈਂ ਤਾਂ ਕਹਿਨਾ ਜਦੋਂ ਚੈਲ ਆਓਂ, ਦੋ ਹਾਰ ਲੈ ਆਉਣੇ। ਇਕ ਫੁੱਲਾਂ ਦਾ ਜਿਹੜਾ ਸਰੀਰ ਲਈ ਸੁਖਦਾਈ ਹੁੰਦਾ ਹੈ। ਦੂਜਾ ਜੁੱਤੀਆਂ ਦਾ, ਜਿਸ ਨੂੰ ਪਹਿਨ ਕੇ ਮੇਰਾ ਦਿਲ ਦਿਮਾਗ ਦਰੁਸਤ ਰਹੇਗਾ। ਅੱਗੇ ਤੁਹਾਡੀ ਮਰਜ਼ੀ। ਬੁੱਢਿਆਂ ਦੀ ਮਰਜ਼ੀ ਕਦੋਂ ਚਲਦੀ ਹੈ? ਫਿਰ ਆਖਿਆ- ਤਾਰਿਕ ਨੇ ਦੱਸਿਆ ਸੀ ਨਾ ਪੰਨੂ ਸਾਹਿਬ ਕਿ ਅਖ਼ਤਰ ਪਰਵੇਜ਼ ਦੀ ਬੇਟੀ ਦਾ ਨਿਕਾਹ ਨੀ ਹੋ ਰਿਹਾ? ਮੈਂ ਅਰਦਾਸ ਕੀਤੀ ਸੀ ਮਹਾਰਾਜ ਦੀ ਅਦਾਲਤ ਵਿਚ। ਕੱਲ੍ਹ ਵਿਆਹ ਦਾ ਕਾਰਡ ਆ ਗਿਆ। ਮੈਂ ਸ਼ਗਨ ਭੇਜ ਦਿਤਾ। ਕਿਉਂ? ਹੈ ਨਾ ਬੁੱਢਾ ਕਿਸੇ ਕੰਮ ਦਾ ਕਿ ਨਹੀਂ?

ਮੈਂ ਤਾਰਿਕ ਸਾਹਿਬ ਨੂੰ ਫੋਨ ਕੀਤਾ, ਉਨ੍ਹਾਂ ਦੱਸਿਆ, ਹਾਂ ਜੀ, ਮੈਂ ਨਕਾਹ ਮੌਕੇ ਵੀ ਗਿਆ ਸੀ, ਪਹਿਲਾਂ ਵੀ ਜਾ ਕੇ ਆਇਆ ਸੀ। ਸਾਰੇ ਜਣੇ ਭਾਈ ਸਾਹਿਬ ਦੀਆਂ ਮਿਹਰਬਾਨੀਆਂ ਯਾਦ ਕਰਦੇ ਥੱਕਣ ਈ ਨਾ। ਪੰਨੂ ਸਾਹਿਬ ਜਿਨ੍ਹਾਂ ਜਿਨ੍ਹਾਂ ਪਰਿਵਾਰਾਂ ਦੀ ਖਬਰ ਸਾਰ ਲੈਣ ਦਾ ਮੈਨੂੰ ਉਨ੍ਹਾਂ ਹੁਕਮ ਕੀਤਾ, ਉਹ ਸਾਰੇ ਗਰੀਬ ਮੁਸਲਮਾਨ ਨੇ। ਜਦੋਂ ਕੋਟਲੇ ਆਉਂਦੇ ਭਾਈ ਸਾਹਿਬ ਤਾਂ ਨਵਾਬ ਸਾਹਿਬ ਦੇ ਮਹਿਮਾਨ ਹੋਇਆ ਕਰਦੇ ਸਨ, ਪਰ ਆਪਣੇ ਨਾਲ ਅਮੀਰਜ਼ਾਦਿਆਂ ਦੀ ਕੋਈ ਗੱਲ ਨੀ ਕੀਤੀ। ਗਰੀਬ ਲੋਕਾਂ ਬਾਬਤ ਕਿਨੇ ਪਰੇਮ ਦੀਆਂ ਗੱਲਾਂ ਕੀਤੀਆਂ ਉਨ੍ਹਾਂ ਨੇ ਆਪਣੇ ਨਾਲ।

ਉਪਰ ਦਰਜ ਗੱਲਾਂ ਯੂਨੀਵਰਸਿਟੀ ਦੇ ਕਾਫੀ ਹਾਊਸ ਵਿਚ ਬੈਠਿਆਂ ਪੰਜ ਸੱਤ ਮਿੱਤਰਾਂ ਨੂੰ ਸੁਣਾ ਰਿਹਾ ਸਾਂ ਤਾਂ ਰਾਜਨੀਤੀ ਵਿਗਿਆਨ ਦੇ ਪ੍ਰੋਫੈਸਰ ਐਸ.ਐਮ. ਵਰਮਾ ਆ ਬੈਠੇ, ਥੋੜੀ ਦੇਰ ਬਾਦ ਬੋਲੇ- ਇਹ ਕੀਹਦਾ ਬਿਰਤਾਂਤ ਛੇੜ ਰੱਖਿਐ ਤੂੰ ਅੱਜ? ਮੈਨੂੰ ਵੀ ਪਤਾ ਲੱਗੇ। ਮੈਂ ਕਿਹਾ- ਚੈਲ ਵਿਚ ਇਕ ਸ਼ਾਇਰ ਰਹਿੰਦਾ ਹੈ ਜਿਸ ਦਾ ਨਾਮ ਭਾਈ ਲਕਸ਼ਵੀਰ ਸਿੰਘ ਹੈ। ਉਸ ਨੂੰ ਮਿਲ ਕੇ ਆਇਆਂ। ਉਹ ਕਹਿਣ ਲੱਗੇ- ਕਮਾਲ ਐ ਬਈ। ਉਹ ਤਾਂ ਮੇਰੇ ਚਾਚਾ ਜਾਨ ਹਨ। ਜਿਸ ਰੱਾਇਲ ਘੋੜੇ ਦੀਆਂ ਤੂੰ ਗੱਲਾਂ ਦੱਸੀਆਂ, ਪੰਜ ਸਾਲ ਦੀ ਉਮਰੇ ਮੈਂ ਉਸ ਉਪਰ ਚੈਲ ਜਾ ਕੇ ਝੂਟੇ ਲਏ ਸਨ। ਅੱਗੇ ਅੱਗੇ ਲਗਾਮ ਫੜੀ ਚਾਚਾ ਜੀ, ਘੋੜੇ ਤੇ ਸਵਾਰ ਮੈਂ ਤੇ ਪਿਛੇ ਪਿਛੇ ਮੇਰੇ ਪਾਪਾ, ਅਸੀਂ ਪਹਾੜੀ ਪਗਡੰਡੀਆਂ ਉਪਰ ਸਾਰਾ ਸਾਰਾ ਦਿਨ ਸੈਰ ਸਪਾਟੇ ਲਈ ਤੁਰਦੇ ਫਿਰਦੇ ਗੱਲਾਂ ਕਰਦੇ ਰਹਿੰਦੇ, ਸ਼ਾਇਰੀ ਹੁੰਦੀ ਜਿਸ ਦੀ ਉਦੋਂ ਕੋਈ ਸਮਝ ਨਹੀਂ ਹੁੰਦੀ ਸੀ ਮੈਨੂੰ।

"ਤੁਹਾਡੇ ਚਾਚਾ ਕਿਵੇਂ ਹੋਏ ਉਹ"? ਮੈਂ ਪੁੱਛਿਆ।

-ਗੱਲ ਇਹ ਹੈ ਪੰਨੂ ਸਾਹਿਬ ਕਿ ਸ਼ਾਇਰ ਦਾ ਵੱਡਾ ਭਰਾ ਸੀ ਪ੍ਰੋ. ਬਲਵੀਰ ਸਿੰਘ। ਉਹ ਮੇਰੇ ਪਾਪਾ ਦਾ ਜਮਾਤੀ ਅਤੇ ਮਿੱਤਰ ਸੀ। ਮੇਰੇ ਪਾਪਾ ਜੀ ਚਾਚਾ ਜਾਨ ਤੋਂ ਪੰਜ ਸਾਲ ਵੱਡੇ ਸਨ, ਉਹ ਹੁਣ 90 ਸਾਲ ਦੇ ਹੋ ਗਏ ਹਨ। ਚਾਚਾ ਜੀ ਨੂੰ ਅਸੀਂ ਪਰਿਵਾਰ ਦੇ ਸਾਰੇ ਜੀ ਨਵਾਬ ਸਾਹਿਬ ਕਿਹਾ ਕਰਦੇ ਹਾਂ। ਉਨ੍ਹਾਂ ਦੇ ਵਰਤੋਂ ਵਿਹਾਰ ਵਿਚ ਗਜ਼ਬ ਦੀ ਸ਼ਾਹਾਨਾ ਲਿਆਕਤ ਤੇ ਤਰਜ ਹੁੰਦੀ ਸੀ। ਕਦੀ ਮੇਰੇ ਪਾਪਾ ਨੂੰ ਮਿਲੀਂ। ਬਹੁਤਾ ਮੇਲ ਮਿਲਾਪ ਤਾਂ ਉਨ੍ਹਾਂ ਦਾ ਪ੍ਰੋ. ਬਲਵੀਰ ਸਿੰਘ ਨਾਲ ਰਿਹਾ, ਪਰ ਫੇਰ ਵੀ, ਹੋ ਸਕਦੈ ਕੋਈ ਪੁਰਾਣੀ ਗੱਲ ਯਾਦ ਆ ਜਾਏ।

ਇਕ ਜਨਵਰੀ 2007 ਨੂੰ ਮੈਂ ਅਪਣੇ ਕੁਲੀਗ ਦੇ ਘਰ ਉਨ੍ਹਾਂ ਦੇ ਪਿਤਾ ਪ੍ਰੋ. ਰਾਮ ਗੋਪਾਲ ਵਰਮਾ ਨੂੰ ਮਿਲਣ ਗਿਆ। ਸਵੇਰ ਦਾ ਗਿਆ ਦੁਪਹਿਰ ਬਾਦ ਵਾਪਸ ਪਰਤਿਆ। ਸਭ ਤੋਂ ਪਹਿਲਾਂ ਮੈਂ ਇਹ ਸਵਾਲ ਪੁੱਛਿਆ ਕਿ ਉਨ੍ਹਾਂ ਵਲੋਂ ਜਿੰਨੀ ਸਾਨੂੰ ਦੱਸੀ ਗਈ, ਕੀ ਵਾਕਈ ਭਾਈ ਲਕਸ਼ਵੀਰ ਸਿੰਘ ਉਨੀ ਜਾਇਦਾਦ ਦੇ ਮਾਲਕ ਸਨ ਜਾਂ ਹਨ? ਵਰਮਾ ਜੀ ਹੱਸ ਪਏ। ਕਹਿਣ ਲੱਗੇ- ਸ਼ਾਇਰ ਦਾ ਹਿਸਾਬ ਅਤੇ ਸੱਚ ਆਪਣੇ ਦੁਨੀਆਂਦਾਰਾਂ ਦੇ ਸੱਚ ਅਤੇ ਹਿਸਾਬ ਕਿਤਾਬ ਨਾਲੋਂ ਵੱਖਰਾ ਹੁੰਦੈ। ਸਾਰੀ ਕਥਾ ਵਿਚੋਂ ਜਿੰਨਾਂ ਕੁ ਮੈਨੂੰ ਯਾਦ ਐ ਉਹ ਸੁਣੋ:

"ਇਹ ਨਖਰੇਬਾਜ਼ ਮੁੰਡਾ ਹੁੰਦਾ ਸੀ। ਪੂਰਾ ਆਕੜ ਖਾਂ ਪਰ ਪੜ੍ਹਨ ਨੂੰ ਢਿੱਲਾ। ਦਸਵੀਂ ਕਰਨ ਤੋਂ ਬਾਦ ਟੱਕਰਾਂ ਕਈ ਪਾਸੇ ਮਾਰੀਆਂ ਪਰ ਮੇਰਾ ਨਹੀਂ ਖਿਆਲ ਕਿ ਕੋਈ ਅਗਲੀ ਜਮਾਤ ਪਾਸ ਵੀ ਕੀਤੀ ਹੋਵੇ। ਸ਼ਾਇਰ ਇਹ ਹੈਗਾ ਸੀ, ਇਸ ਬਾਬਤ ਅਸੀਂ ਸਾਰੇ ਇਸ ਦਾ ਸਿੱਕਾ ਮੰਨਦੇ। ਇਹਦਾ ਵਡਾ ਭਰਾ ਬਲਵੀਰ ਬਹੁਤ ਮਿਹਨਤੀ ਵਿਦਿਆਰਥੀ ਸੀ ਤੇ ਉਸ ਦੀ ਫਾਰਸੀ ਉਪਰ ਖ਼ੂਬ ਪਕੜ ਸੀ। ਸਹੀ ਅਰਥਾਂ ਵਿਚ ਫਾਰਸੀ ਦਾ ਵਿਦਵਾਨ ਬਲਵੀਰ ਸੀ। ਪਰ ਇਹ ਖਬਤੀ ਛੋਕਰਾ, ਜਿਸ ਨੂੰ ਅਸੀਂ "ਨਵਾਬ ਸਾਹਿਬ" ਦੀ ਛੇੜ ਪਾਈ ਹੋਈ ਸੀ, ਕਲਾਸੀਕਲ ਫਾਰਸੀ ਦੇ ਗ੍ਰੰਥ ਪੜ੍ਹਦਾ ਰਹਿੰਦਾ। ਮੈਂ ਜ਼ਾਮਨ ਹਾਂ ਕਿ ਫਾਰਸੀ ਜਾਂ ਇਥੋਂ ਤੱਕ ਕਿ ਅਰਬੀ ਦਾ ਕੋਈ ਮਸਲਾ ਬਲਵੀਰ ਪਾਸ ਅੜ ਜਾਂਦਾ ਤਾਂ ਉਹ ਲਕਸ਼ਵੀਰ ਸੁਲਝਾ ਦਿੰਦਾ। ਬਲਵੀਰ ਖ਼ੁਸ਼ ਵੀ ਹੁੰਦਾ ਦੁਖੀ ਵੀ। ਖ਼ੁਸ਼ ਇਸ ਲਈ ਕਿ ਲਕਸ਼ਵੀਰ ਬੁੱਧੀਵਾਨ ਹੈ, ਦੁਖੀ ਇਸ ਕਰਕੇ ਕਿਉਂਕਿ ਪੜ੍ਹਦਾ ਨਹੀਂ ਸੀ, ਜਮਾਤਾਂ ਪਾਸ ਨਹੀਂ ਕਰਦਾ ਸੀ ਸਾਡੇ ਵਾਂਗ।

ਮਾਇਕ ਹਾਲਤ ਠੀਕ ਸੀ ਇਨ੍ਹਾਂ ਦੇ ਪਿਤਾ ਜੀ ਦੀ। ਸਿਆਸਤ ਵਿਚ ਰੁਚੀ ਲੈਂਦੇ ਸਨ। ਨਾਭਾ ਰਿਆਸਤ ਵਿਚ ਚੰਗਾ ਰਸੂਖ ਸੀ। ਮਜੀਠੀਏ ਸਰਦਾਰਾਂ ਵਿਚ ਕਦਰ ਸੀ। ਜਨਰਲ ਹਰਬਖ਼ਸ਼ ਸਿੰਘ ਜਦੋਂ ਪੈਪਸੂ ਵਿਚ ਮੰਤਰੀ ਲਏ ਗਏ ਗਿਆਨ ਸਿੰਘ ਰਾੜੇਵਾਲਾ ਦੀ ਕੈਬਨਿਟ ਵਿਚ ਤਾਂ ਲਕਸ਼ਵੀਰ ਦੇ ਪਿਤਾ ਜੀ ਉਨ੍ਹਾਂ ਦੇ ਪੁਲੀਟਿਕਲ ਸੈਕਟਰੀ ਨਿਯੁਕਤ ਹੋਏ। ਉਨ੍ਹਾਂ ਦੀ ਪਬਲਿਕ ਡੀਲਿੰਗ ਬਹੁਤ ਚੰਗੀ ਸੀ। ਸਤਿਕਾਰੇ ਜਾਂਦੇ ਸਨ। ਉਹ ਵੀ ਲਕਸ਼ਵੀਰ ਤੋਂ ਵਧੀਕ ਬਲਵੀਰ ਉਪਰ ਖ਼ੁਸ਼ ਸਨ ਕਿ ਚੰਗਾ ਪੜ੍ਹ ਲਿਖੂ ਤੇ ਰੁਜ਼ਗਾਰ ਤੇ ਲੱਗੂ। ਪਿਤਾ ਨੂੰ ਕਿਤੋਂ ਪਤਾ ਲੱਗਾ ਕਿ ਲਕਸ਼ਵੀਰ ਲੋਕਾਂ ਦਾ ਹੱਥ ਦੇਖਦੈ, ਜੋਤਸ਼ ਦਾ ਕੰਮ ਕਰਨ ਲੱਗ ਪਿਐ ਤਾਂ ਨਾਰਾਜ਼ ਹੋਏ, ਕਿਹਾ- ਇਕ ਤਾਂ ਇਹ ਕੰਮ ਸਾਡੇ ਖਾਨਦਾਨ ਦਾ ਹੈ ਈ ਨੀ। ਦੂਜਾ ਲਕਸ਼ਵੀਰ ਨੇ ਇਹ ਵਿਦਿਆ ਕਿਸੇ ਪਾਸੋਂ ਸਿੱਖੀ ਨਹੀਂ।

ਜਿਹੜੀ ਵਿੱਦਿਆ ਵਿਧੀਵਤ ਹਾਸਲ ਨਾ ਕੀਤੀ ਹੋਵੇ, ਉਸ ਦੀ ਵਰਤੋਂ ਕਰਨੀ ਸ਼ਰਾਫਤ ਨਹੀਂ ਹੈ। ਪਰ ਥੋੜ੍ਹੇ ਸਮੇਂ ਵਿਚ ਫਾਰਸੀ ਸ਼ਾਇਰੀ ਵਾਂਗ ਉਸ ਦਾ ਜੋਤਸ਼ ਸ਼ਾਸਤਰ ਵਿਚ ਵੀ ਸਿੱਕਾ ਜਮਿਆ। ਵਡੇ ਵਡੇ ਰਈਸ ਉਸ ਪਾਸੋਂ ਆਪਣਾ ਭਵਿਖ ਪੁੱਛਣ ਚੈਲ ਤੱਕ ਜਾਂਦੇ।

"ਮੈਂ ਤੇ ਬਲਵੀਰ ਪਹਿਲੋਂ ਲਾਹੌਰ ਪੜ੍ਹਨ ਗਏ, ਫੇਰ ਜਦੋਂ ਦੇਸ ਵੰਡ ਹੋਈ ਅਸੀਂ ਵਾਪਸ ਪਟਿਆਲੇ ਆਕੇ ਮਹਿੰਦਰਾ ਕਾਲਜ ਵਿਚ ਦਾਖਲ ਹੋ ਗਏ। ਜਦੋਂ ਬਲਵੀਰ ਨਾਭੇ ਅਤੇ ਮੈਂ ਪਟਿਆਲੇ ਆਪਣੇ ਮਾਪਿਆਂ ਨਾਲ ਪੁਸ਼ਤੈਨੀ ਛੋਟੇ ਘਰਾਂ ਵਿਚ ਰਹਿ ਰਹੇ ਸਾਂ, ਉਦੋਂ ਇਸ ਨਵਾਬ ਨੇ ਚੈਲ ਦੀ ਵਾਦੀ ਵਿਚ ਸ਼ਾਨਦਾਰ ਕੋਠੀ ਬਣਾਈ। ਬਲਵੀਰ ਤੇ ਮੈਂ ਪਟਿਆਲਿਓਂ ਨਾਭੇ, ਸਮਾਣੇ, ਸੁਨਾਮ, ਭਵਾਨੀਗੜ੍ਹ ਦੋਸਤਾਂ ਰਿਸ਼ਤੇਦਾਰਾਂ ਨੂੰ ਛੁੱਟੀਆਂ ਵਿਚ ਮਿਲਣ ਸਾਈਕਲਾਂ ਉਪਰ ਜਾਇਆ ਕਰਦੇ ਸਾਂ ਪਰ ਇਹਨੇ ਸ਼ਾਨਦਾਰ ਘੋੜੀ ਖਰੀਦੀ ਹੋਈ ਸੀ। ਸ਼ੁਰੂ ਸ਼ੁਰੂ ਵਿਚ ਤਾਂ ਅਸੀਂ ਇਹਨੂੰ ਛੇੜਨ ਵਾਸਤੇ ਨਵਾਬ ਦਾ ਲਕਬ ਬਖਸ਼ਿਆ ਸੀ ਪਰ ਉਹ ਸੱਚਮੁਚ ਦਾ ਨਵਾਬ ਬਣ ਗਿਆ ਤੇ ਅਸੀਂ ਆਪਣੇ ਆਪ ਨੂੰ ਉਸ ਦੀ ਪਰਜਾ ਮੰਨ ਲਿਆ।

"ਸਾਨੂੰ ਉਹ ਚੈਲ ਸੱਦਦਾ, ਕਦੀ ਅਸੀਂ ਆਪਣੀ ਮਰਜ਼ੀ ਨਾਲ ਛੁੱਟੀਆਂ ਕੱਟਣ ਉਸ ਪਾਸ ਚਲੇ ਜਾਂਦੇ ਤਾਂ ਬੜਾ ਖੁਸ਼ ਹੁੰਦਾ। ਉਸ ਦੀ ਕੇਵਲ ਇੱਕ ਇਛਾ ਹੋਇਆ ਕਰਦੀ ਸੀ, ਉਹ ਇਹ ਕਿ ਇਕ ਦਿਨ ਪਹਿਲਾਂ ਉਸ ਨੂੰ ਸਾਡੇ ਪੁੱਜਣ ਦੀ ਇਤਲਾਹ ਮਿਲ ਜਾਵੇ। ਇਸ ਨਾਲ ਉਹ ਮਹਿਮਾਨਾ ਦਾ ਇੰਤਜ਼ਾਮ ਪੂਰੀ ਠਾਠ ਨਾਲ ਕਰ ਸਕਦਾ। ਸਾਡੇ ਪੁੱਜਣ ਵੇਲੇ ਦਰਵਾਜੇ ਉੱਪਰ ਵਰਦੀ ਪਹਿਨੀ ਦਰਬਾਨ ਖਲੋਤਾ ਹੁੰਦਾ ਜੋ ਸੁਆਗਤ ਕਰਦਾ, ਦਰਵਾਜਾ ਖੋਲ੍ਹਦਾ, ਇਥੋਂ ਤੱਕ ਕਿ ਸਾਡੇ ਬੂਟਾਂ ਦੇ ਤਸਮੇ ਆਪ ਖੋਹਲਦਾ। ਫਿਰ ਪੀਣ ਖਾਣ ਦਾ ਸਿਲਸਿਲਾ ਸ਼ੁਰੂ ਤਾਂ ਹੁੰਦਾ ਪਰ ਮੁਕਦਾ ਹੀ ਨਹੀਂ ਸੀ। ਜਿਸ ਕਿਸੇ ਨੇ ਜੋ ਜੋ ਪੀਣਾ ਖਾਣਾ ਹੁੰਦਾ ਸੋ ਸੋ ਹਾਜ਼ਰ ਹੁੰਦਾ ਜਾਂਦਾ। ਕਿਹੜਾ ਮੀਟ ਖਾਣਾ ਹੈ, ਕਿਸ ਕਿਸ ਕਿਸਮ ਦਾ ਖਾਣਾ ਹੈ, ਖਾਨਸਾਮਾ ਨੋਟ ਕਰਦਾ ਜਾਂਦਾ। ਉਸ ਦੀ ਇਕਾਂਤ ਵਿਚਲੀ ਹਵੇਲੀ ਕੋਈ ਰਾਜੇ ਦਾ ਮਹਿਲ ਲਗਦੀ। ਮਜਾਲ ਐ ਕੋਈ ਗੱਲ ਸਲੀਕੇ ਤੋਂ ਉਰੇ ਪਰੇ ਹੋ ਜਾਵੇ। ਕੋਈ ਚੀਜ਼ ਫਜ਼ੂਲ ਦਿਖਾਈ ਨਹੀਂ ਦਿੰਦੀ ਸੀ। ਕੁੱਤਾ ਰੱਖਿਐ ਤਾਂ ਸ਼ੁੱਧ ਨਸਲ ਦਾ ਸ਼ਾਨਦਾਰ। ਘੋੜਾ ਰੱਖਿਐ ਤਾਂ ਉਸ ਵਰਗਾ ਦੂਰ ਦੁਰਾਡੇ ਵੀ ਨਾ ਹੋਵੇ। ਲੰਮਾ ਅਰਸਾ ਹੋ ਗਿਐ ਗਿਆਂ ਨੂੰ ਚੈਲ। ਹੁਣ ਤਾਂ ਸ਼ਾਇਦ ਉਸਦੀ ਹਵੇਲੀ ਪੁਰਾਣੀ ਹੋ ਗਈ ਹੋਵੇ। ਬੜੀ ਸ਼ਾਨ ਸੀ ਉਦੋਂ ਇਸਦੀ।

"ਇਕ ਦਿਨ ਅਸੀਂ ਪਗਡੰਡੀਆਂ ਉਪਰ ਤੁਰੇ ਇਸਦੀਆਂ ਨਜ਼ਮਾਂ ਸੁਣਦੇ ਜਾ ਰਹੇ ਸਾਂ। ਘੋੜਾ ਖੁੱਲ੍ਹਾ ਛੋਡਿਆ ਹੋਇਆ ਸੀ। ਮਸਤਚਾਲ ਤੁਰੇ ਜਾਂਦਿਆਂ ਉਸਦੇ ਹੱਥ ਵਿਚੋਂ ਛੁਟ ਕੇ ਲਗਾਮ ਡਿਗ ਪਿਆ ਜੋ ਫਿਸਲ ਕੇ ਹੇਠਾਂ ਘਾਟੀ ਵਿਚ ਥੋੜੀ ਦੂਰ ਜਾ ਰੁਕਿਆ। ਅਸੀਂ, ਯਾਨੀ ਕਿ ਮੈਂ ਬਲਵੀਰ ਤੇ ਲਕਸ਼ਵੀਰ ਰੁਕ ਕੇ ਦੇਖਦੇ ਰਹੇ। ਲਕਸ਼ਵੀਰ ਗੁੱਸੇ ਨਾਲ ਕਹਿਣ ਲੱਗਾ – ਦੇਖਦੇ ਕੀ ਹੋ ਬਿਟਰ ਬਿਟਰ? ਲਗਾਮ ਡਿਗਿਆ ਦਿਸਦਾ ਨਹੀਂ? ਚੁੱਕਣ ਵਿਚ ਸ਼ਰਮ ਆਉਂਦੀ ਹੈ? ਘੋੜ ਸਵਾਰੀ ਦਾ ਮਜ਼ਾ ਤਾਂ ਲੈਣੈ ਪਰ ਡਿਗਿਆ ਲਗਾਮ ਨੀ ਚੁਕਣਾ। ਕਿਉਂ?

"ਮੈਂ ਅਤੇ ਬਲਵੀਰ ਹੇਠਾਂ ਵਲ ਸਹਿਜੇ ਸਹਿਜੇ ਖਿਸਕ ਕੇ ਲਗਾਮ ਚੁੱਕ ਲਿਆਏ। ਸਾਨੂੰ ਉਸਦੀ ਇਹ ਗੱਲ ਲੱਗੀ ਤਾਂ ਗੁਸਤਾਖੀ ਪੂਰਨ, ਉਹ ਸਾਡੇ ਤੋਂ ਛੋਟਾ ਸੀ, ਉਸ ਲਈ ਅਜਿਹਾ ਕਰਨਾ ਸ਼ੋਭਨੀਕ ਨਹੀਂ ਸੀ, ਪਰ ਉਹ ਵੀ ਜਾਣਦਾ ਸੀ ਤੇ ਅਸੀਂ ਵੀ ਕਿ ਉਹ ਹੈ ਈ ਨਵਾਬ। ਨਵਾਬ ਦਾ ਹੁਕਮ ਪਰਜਾ ਕਿਵੇਂ ਨਾ ਮੰਨਦੀ? ਪ੍ਰੋਫੈਸਰ ਸਾਹਿਬ, ਸੱਚ ਮੰਨਣਾ ਉਹ ਸਾਡੇ ਉਪਰ ਰਾਜ ਕਰਦਾ ਸੀ। ਉਹਦਾ ਸਿੱਕਾ ਚਲ ਪਿਆ ਸੀ। ਫਿਰ ਇਥੇ ਉਮਰ ਦਾ ਘਾਟਾ ਵਾਧਾ ਕੀ ਮਾਇਨੇ ਰਖਦਾ? ਉਹ ਸਾਡੀਆਂ ਛੋਟੀਆਂ ਮੋਟੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਤਿਆਰ ਬਰ ਤਿਆਰ ਰਹਿੰਦਾ।

ਮੈਂ ਪੁੱਛਿਆ – ਤੁਹਾਡੀ ਜੁਆਨੀ ਵੇਲੇ ਦਾ ਪੁਰਾਣਾ ਪਟਿਆਲਾ ਬੜਾ ਸੁਹਣਾ ਹੋਵੇਗਾ ਪ੍ਰੋਫੈਸਰ ਸਾਹਿਬ ਕਿਉਂਕਿ ਮਹਾਰਾਜਾ ਭੁਪਿੰਦਰ ਸਿੰਘ ਦੀ ਰਾਜਧਾਨੀ ਸੀ? ਉਹ ਹੱਸ ਪਏ। ਕਿਹਾ – ਕਿਥੇ ਜੀ। ਇਹ ਤੁਹਾਡਾ ਖਿਆਲ ਐ। ਤੰਗ ਗਲੀਆਂ ਵਿਚ ਤੰਗ ਘਰ। ਸਟੇਟ ਦੀ ਆਮਦਨ ਦਾ ਅੱਸੀ ਫੀਸਦੀ ਤਾਂ ਮਹਾਰਾਜੇ ਦੀਆਂ ਅਯੱਾਸ਼ੀਆਂ ਉਪਰ ਖਰਚ ਹੁੰਦਾ ਸੀ ਫੇਰ ਪਟਿਆਲਾ ਕਿਵੇਂ ਸੁਹਣਾ ਹੁੰਦਾ? ਦਿਨ ਕਟੀ ਹੋ ਰਹੀ ਸੀ ਬਸ। ਹੁਣ ਦਾ ਪਟਿਆਲਾ ਤਾਂ ਉਦੋਂ ਨਾਲੋਂ ਬੜਾ ਸੁਹਣੈ। ਮੈਂ ਮਹਾਰਾਜੇ ਨੂੰ ਉਦੋਂ ਵੀ ਦੇਖਿਆ ਜਦੋਂ ਤਾਜਪੋਸ਼ੀ ਪਿਛੋਂ ਉਹ ਪਟਿਆਲਾ ਦਰਸ਼ਨ ਲਈ ਨਿਕਲਿਆ ਸੀ। ਪੂਰਾ ਜਲੌਅ। ਸੁਹਣਾ ਵੀ ਸੀ, ਸਿਆਣਾ ਵੀ, ਵਿਦਵਾਨ ਵੀ। ਗ਼ਜ਼ਬ ਦੀ ਅੰਗਰੇਜ਼ੀ ਸੀ ਉਹਦੀ। ਅੱਯਾਸ਼ੀਆਂ ਨੇ ਉਸ ਨੂੰ ਰਾਖ ਕਰ ਦਿੱਤਾ ਸੀ। ਉਸ ਨੂੰ ਭਿਅੰਕਰ ਲਿੰਗ ਰੋਗਾਂ ਨੇ ਘੇਰ ਲਿਆ। ਮੌਤ ਤੋਂ ਪਹਿਲਾਂ ਉਸਨੇ ਇਕ ਵਾਰ ਅਪਣੀ ਰਾਜਧਾਨੀ ਦੇਖਣ ਦੀ ਇੱਛਾ ਜ਼ਾਹਰ ਕੀਤੀ। ਹਾਥੀ ਤੇ ਸਵਾਰ ਹੋ ਕੇ ਉਹ ਬਜ਼ਾਰਾਂ ਵਿਚੋਂ ਦੀ ਨਿਕਲਿਆ। ਮੈਂ ਉਸਨੂੰ ਆਖਰੀ ਵਾਰ ਨੇੜਿਓਂ ਦੇਖਿਆ। ਰੰਗ ਕਾਲਾ ਸਿਆਹ ਹੋ ਗਿਆ ਸੀ। ਅੱਖਾਂ ਅੰਦਰ ਧਸੀਆਂ ਹੋਈਆਂ, ਨਿਗਾਹਾਂ ਬੇਨੂਰ। ਉਸਦੀ ਸ਼ਕਲ ਦੇਖ ਕੇ ਡਰ ਲਗਦਾ ਸੀ। ਇਕ ਤਾਕਤਵਰ ਅਤੇ ਗੁਣੀ ਮਹਾਰਾਜੇ ਦਾ ਅੰਤ ਖੌਫਨਾਕ ਸੀ। ਕੁਝ ਦਿਨਾਂ ਬਾਦ ਪਟਿਆਲੇ ਵਿਚ ਮਾਤਮ ਛਾ ਗਿਆ।

"ਤੁਸੀਂ ਸੱਦਿਆ ਸੀ ਨਾ ਪੰਨੂ ਸਾਹਿਬ ਲਕਸ਼ਵੀਰ ਨੂੰ ਪਿਛਲੇ ਮਹੀਨੇ, ਮੈਨੂੰ ਮਿਲਕੇ ਗਿਆ ਸੀ। ਉਸ ਦੀ ਉਹੀ ਨਵਾਬੀ ਠਾਠ ਦੇਖੀ ਜਿਹੜੀ ਜੁਆਨੀ ਵਿਚ ਸੀ। ਉਸ ਦੇ ਸੁਭਾਅ ਵਿਚ ਵਧੀਕ ਸਹਿਜ ਆ ਗਿਆ ਹੈ ਹੋਰ ਕੋਈ ਫਰਕ ਨੀਂ। ਮੈਨੂੰ ਕਹਿੰਦਾ ਸੀ ਚੈਲ ਆਈਂ, ਉਹੀ ਪੁਰਾਣੀ ਹਕੂਮਤ ਦਿਖਾਵਾਂਗਾ ਜਿਹੜੀ ਬੀਤੇ ਵਿਚ ਕਾਇਮ ਕੀਤੀ ਸੀ ਤੇ ਹੁਣ ਤਕ ਉਵੇਂ ਹੁਕਮ ਚਲਦੇ।"

ਜਿਸ ਸਵੇਰ ਉਨ੍ਹਾਂ ਨੇ ਮੇਰੀ ਯੂਨੀਵਰਸਿਟੀ ਵਿਚ ਆਉਣਾ ਸੀ ਮੈਨੂੰ ਬੋਪਾਰਾਇ ਸਾਹਿਬ ਨੇ ਕਿਹਾ ਹੋਇਆ ਸੀ– ਉਨ੍ਹਾਂ ਨਾਲ ਸੰਪਰਕ ਰੱਖਣਾ। ਗੈਸਟ ਹਾਊਸ ਵਿਚ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਮੈਂ ਪੁੱਜਾਂਗਾ। ਪਟਿਆਲੇ ਤੋਂ 15 ਕਿਲੋਮੀਟਰ ਦੂਰ ਸਨ ਤਾਂ ਮੈਂ ਕੋਠੀ ਵਿਚ ਇਤਲਾਹ ਕਰ ਦਿਤੀ। ਸਰਦਾਰਨੀ ਅਤੇ ਸਰਦਾਰ ਬੋਪਾਰਾਇ ਦੋਵੇਂ ਉਹਨਾ ਦੇ ਸੁਆਗਤ ਲਈ ਪੁੱਜੇ। ਖੈਰ ਸੁੱਖ ਪੁੱਛੀ ਦੱਸੀ। ਉਨ੍ਹਾਂ ਨਾਲ ਚੈਲ ਤੋਂ ਉਨ੍ਹਾਂ ਦਾ ਫੈਮਿਲੀ ਡਾਕਟਰ ਆਇਆ ਸੀ ਤੇ ਛੋਟਾ ਪੁੱਤਰ ਕਿਸ਼ਨਵੀਰ ਪਿਤਾ ਦੇ ਪਿਛੇ ਸਾਵਧਾਨ ਖਲੋ ਗਿਆ। ਇਸ ਵੇਲੇ ਮੈਨੂੰ ਗੱਲ ਦੀ ਪੂਰੀ ਸਮਝ ਲੱਗ ਗਈ। ਜਿਵੇਂ ਗਵਰਨਰ ਦੇ ਪਿੱਛੇ ਉਸ

ਦਾ ਏ.ਡੀ.ਸੀ ਖਲੋਤਾ ਹੁੰਦਾ ਹੈ ਬਿਲਕੁਲ ਉਸੇ ਪ੍ਰਕਾਰ ਕਿਸ਼ਨਵੀਰ ਨੇ ਡਿਊਟੀ ਦਿਤੀ ਜੋ ਇਸ ਵਕਤ ਬਤੌਰ ਏ.ਡੀ.ਸੀ ਨਵਾਬ ਸਾਹਿਬ ਪਿਛੇ ਤਣ ਕੇ ਖਲੋਤਾ। ਗੰਭੀਰ, ਸਾਵਧਾਨ, ਚੁਸਤ, ਫੁਰਤੀਲਾ। ਦੋਹਾਂ ਦੇ ਠਾਠਦਾਰ ਲਿਬਾਸ, ਰਵਾਇਤੀ ਢੰਗ ਦੇ, ਖਾਸ ਖਾਸ ਮੌਕੇ ਤੇ ਪਹਿਨਣ ਵਾਲੇ। ਮਾਣ ਪੱਤਰ ਪੜ੍ਹਨ ਉਪਰੰਤ ਜਦੋਂ ਵਾਈਸ-ਚਾਂਸਲਰ ਵਲੋਂ ਉਨ੍ਹਾਂ ਨੂੰ ਆਨਰੇਰੀ ਪ੍ਰੋਫੈਸਰਸ਼ਿਪ ਨਾਲ ਸਨਮਾਨਿਤ ਕੀਤਾ ਗਿਆ ਤਾਂ ਵਿਸ਼ਵ ਪੰਜਾਬੀ ਕਾਨਫਰੰਸ ਦੇ ਡੈਲੀਗੇਟਾਂ ਦੀਆਂ ਤਾੜੀਆਂ ਨਾਲ ਸਾਇੰਸ ਆਡੀਟੋਰੀਅਮ ਵਿਚ ਗੁੰਜਾਰ ਪੈ ਗਈ। ਕਵੀ ਜੀ ਨੇ ਦੇਰ ਤੱਕ ਆਪਣਾ ਮੱਥਾ ਮੇਜ਼ ਉਪਰ ਟਿਕਾ ਕੇ ਪਰਵਰਦਗਾਰ, ਮੇਜ਼ਬਾਨ ਯੂਨੀਵਰਸਿਟੀ ਅਤੇ ਸਰੋਤਿਆਂ ਦਰਸ਼ਕਾਂ ਦਾ ਸ਼ੁਕਰਾਨਾ ਕੀਤਾ।

ਈਰਾਨ ਦੇ ਵਡੇ ਸ਼ਹਿਰ ਕੁਮ ਤੋਂ ਇਕ ਚਾਲੀ ਕੁ ਸਾਲ ਦੀ ਉਮਰ ਦਾ ਖੋਜੀ ਮੁਹੰਮਦ ਰੂਹਾਨੀ ਮੇਰੇ ਕੋਲ ਆਇਆ ਤੇ ਦੋ ਮਹੀਨੇ ਮਈ ਜੂਨ 2006 ਰਹਿਣ ਦੀ ਆਗਿਆ ਮੰਗੀ ਤੇ ਲਾਇਬਰੇਰੀ ਵਰਤਣ ਦੀ ਗੁਜਾਰਿਸ਼ ਕੀਤੀ। ਉਹ ਤੀਖਣ ਬੁੱਧੀਵਾਨ ਤੇ ਮਿਹਨਤੀ ਬੰਦਾ ਸੀ। ਉਸ ਦੇ ਸਵਾਲਾਂ ਵਿਚੋਂ ਤਾਜ਼ਗੀ ਦੀ ਮਹਿਕ ਆਈ। ਮੈਂ ਪੁੱਛਿਆ- ਸਿਖੀ ਬਾਬਤ ਪਹਿਲਾਂ ਪੜ੍ਹੀ ਕੋਈ ਕਿਤਾਬ ਜਿਹੜੀ ਚੰਗੀ ਲੱਗੀ ਹੋਵੇ? ਉਸਦੀਆਂ ਅੱਖਾਂ ਲਿਸ਼ਕੀਆਂ, ਕਿਹਾ- ਜੀ *ਮੁਨਾਜਾਤਿ ਬਾਮਦਾਦੀ*। ਬਹੁਤ ਮਕਬੂਲ ਔਰ ਬਹੁਤ ਆਹਲਾ ਕਿਤਾਬ ਹੈ ਯੇ। ਬੜੇ ਲੋਗੋਂ ਨੇ ਇਸ ਦਾ ਸਹਾਰਾ ਲੀਆ ਹੈ ਆਪਕਾ ਮਜਹਬ ਜਾਨਨੇ ਕੇ ਲੀਏ। ਕਯਾ ਆਪਨੇ ਦੇਖੀ ਯਹ ਅਜ਼ੀਮ ਕਿਤਾਬ? ਮੁਹੰਮਦ ਰੂਹਾਨੀ ਦੇ ਆਉਣ ਤੋਂ ਛੇ ਮਹੀਨੇ ਪਹਿਲਾਂ ਤੱਕ ਮੈਂ ਜਿਸ ਕਿਤਾਬ ਅਤੇ ਲੇਖਕ ਦਾ ਨਾਮ ਤੱਕ ਨਹੀਂ ਸੁਣਿਆ ਸੀ, ਉਸ ਬਾਬਤ ਦੇਰ ਤੱਕ ਅਸੀਂ ਦੋਵੇ ਗੱਲਾਂ ਕਰਦੇ ਰਹੇ।

ਇਕ ਦਿਨ ਰੂਹਾਨੀ ਕਹਿਣ ਲੱਗਾ- ਆਪ ਮੁਝੇ ਕੈਨਵਸ ਔਰ ਕਲਰ ਲਾਕਰ ਦੇ ਦੋ ਤੋ ਮੈਂ ਹਜ਼ਰਤ ਬਾਬਾ ਨਾਨਕ ਅਲਹਿ ਸਲਾਮ ਕੀ ਪੇਂਟਿੰਗ ਬਨਾਨਾ ਚਾਹਤਾ ਹੂੰ।

ਇਸ ਡਰੋਂ, ਕਿ ਕਿਤੇ ਪੈਸੇ ਲੁਆ ਦਏ, ਆਉਂਦਾ ਜਾਂਦਾ ਕੁਝ ਨਾ ਹੋਵੇ, ਪੁੱਛਿਆ- ਆਉਂਦੀ ਹੈ ਚਿਤਰਕਾਰੀ?

ਉਸ ਨੇ ਮੇਰੇ ਤੋਂ ਕਾਗਜ਼ ਮੰਗੇ। ਬਾਲ ਪੈੱਨ ਨਾਲ ਦੋ ਦੋ ਮਿੰਟ ਵਿਚ ਤਿੰਨ ਸੁਹਣੇ ਸਕੈੱਚ ਬਣਾ ਕੇ ਮੈਨੂੰ ਦਿਖਾਏ। ਕੀ ਮਜਾਲ ਕਿਸੇ ਲਕੀਰ ਨੂੰ ਮਿਟਾਉਣ ਦੀ ਲੋੜ ਪਵੇ। ਉਸ ਨੂੰ ਦੁਕਾਨ ਤੇ ਲੈ ਗਿਆ। ਬਾਰਾਂ ਤੇਰਾਂ ਸੌ ਦਾ ਸਮਾਨ ਖਰੀਦਿਆ। ਇਕ ਹਫਤੇ ਵਿਚ ਉਸ ਨੇ ਤਸਵੀਰ ਮੁਕੰਮਲ ਕਰ ਲਈ। ਉਸ ਸਮੇਂ ਦਾ ਦ੍ਰਿਸ਼ ਚਿਤਰਿਆ ਹੈ ਜਦੋਂ ਗੁਰੂ ਨਾਨਕ ਦੇਵ ਜੀ ਨੇ ਬਗਦਾਦ ਪੁੱਜ ਕੇ ਪ੍ਰਵਚਨ ਕੀਤੇ ਸਨ। ਪਿਛੋਕੜ ਵਿਚ ਸ਼ਾਹੀ ਮਸਜਿਦ ਦੇ ਗੁੰਬਦ ਅਤੇ ਮੀਨਾਰ ਦਿੱਸ ਰਹੇ ਹਨ। ਉਚੇ ਦੀਵਾਨ ਉਪਰ ਬਾਬਾ ਜੀ ਅਤੇ ਸਾਹਮਣੇ ਮੁਸਲਮਾਨ ਸੰਗਤ ਬੈਠੀ ਸੁਣ ਰਹੀ ਹੈ। ਆਲਾ ਦੁਆਲਾ ਵੀਰਾਨਗੀ ਦੀ ਝਲਕ ਵਾਲਾ ਹੈ। ਖਜੂਰ ਦੇ ਦਰਖਤ ਨਜਦੀਕ ਬੈਠੇ ਹਨ। ਝਾੜੀਆਂ ਦੇ ਕੰਡੇ ਹਨ ਪੱਤੇ ਨਹੀਂ, ਕਰੀਰ ਅਤੇ ਥੋਹਰ। ਬਾਬਾ ਜੀ ਦਾ ਜਿਹੜਾ ਕਦਮ ਦੀਵਾਨ ਤੋਂ ਹੇਠਾਂ ਜ਼ਮੀਨ ਨੂੰ ਛੂਹ ਰਿਹਾ ਹੈ ਕੇਵਲ ਉਸ ਦੇ ਲਾਗਲੀ ਝਾੜੀ ਉਪਰ ਕੁੱਝ ਫੁੱਲ ਖਿੜ ਗਏ ਹਨ। ਬਸ! ਚਿੱਤਰਕਾਰ ਨੇ ਜੋ ਦੱਸਣਾ ਸੀ ਦੱਸ ਦਿੱਤਾ।

ਭਾਈ ਲਕਸ਼ਵੀਰ ਦਾ ਜ਼ਿਕਰ ਇਥੇ ਬੰਦ ਕਰਨਾ ਠੀਕ ਰਹੇਗਾ ਕਿਉਂਕਿ ਵੱਡਿਆਂ ਦੇ ਲਾਗੇ ਨੀਵਾਂ ਹੋਣ ਅਤੇ ਮੁਰਾਦਾਂ ਮੰਗਣ ਨਾਲ ਸੁਰਤ ਟਿਕਾਣੇ ਰਹਿੰਦੀ ਹੈ। ਸ਼ਾਇਰ ਲਕਸ਼ਵੀਰ ਜੀ ਨੇ ਖ਼ੁਦ ਕਿਹਾ ਸੀ- ਆਦਮੀ ਕੀ ਚੀਜ਼ ਹੈ ਆਖਰ? ਇਹਨੂੰ ਤਾਂ ਬੱਚਿਆਂ ਜਿੰਨੀ ਖੇਡ ਖੇਡਣੀ ਨੀ ਆਉਂਦੀ। ਦਾਅਵਾ ਕਰਦੈ ਕਿ ਪੈਗੰਬਰਾਂ ਦੀ ਖੇਡ ਬਾਬਤ ਜਾਣ ਗਿਐ।

ਹਰਪਾਲ ਸਿੰਘ ਪੰਨੂ (ਡਾ:)
ਪ੍ਰੋਫੈਸਰ
ਧਰਮ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸ਼ੁਕਰਾਨਾ

ਕੋਈ ਦੋ ਸਾਲ ਪਹਿਲਾਂ ਦੀ ਗੱਲ ਹੈ ਕਿ ਪ੍ਰੋ: ਪੰਨੂ ਸਾਹਿਬ ਫ਼ਾਰਸੀ ਵਿਭਾਗ ਵਿਚ ਮੇਰੇ ਕੋਲ ਆਏ। ਉਨ੍ਹਾਂ ਫ਼ਾਰਸੀ ਦੀ ਇਕ ਕਿਤਾਬ ਮੇਰੇ ਸਾਹਮਣੇ ਰੱਖੀ। ਮੈਂ ਉਨ੍ਹਾਂ ਵਲ ਤਕਿਆ ਤਾਂ ਉਹ ਬੋਲੇ ਇਸ ਬਾਰੇ ਤੁਹਾਡੀ ਰਾਏ ਚਾਹੀਦੀ ਹੈ। ਖ਼ਾਸ ਤੌਰ ਤੇ ਇਸ ਦੀ ਭਾਸ਼ਾ ਬਾਰੇ। ਇਹ ਕਿਤਾਬ ਭਾਈ ਲਕਸ਼ਵੀਰ ਸਿੰਘ ਮੁਜ਼ਤਰ ਨਾਭਵੀ ਦੀ "ਮਨਾਜਾ-ਏ-ਬਾਮਦਾਦੀ" ਸੀ। ਜਪੁ ਜੀ ਸਾਹਿਬ ਦਾ ਫ਼ਾਰਸੀ ਵਿੱਚ ਮਨਜ਼ੂਮ ਤਰਜ਼ੁਮਾ। ਕਿਤਾਬ ਮੈਂ ਵੇਖੀ, ਪਸੰਦ ਆਈ, ਭਾਸ਼ਾ ਪੱਖੋਂ ਵੀ ਬਹੁਤ ਅਮੀਰ ਸੀ। ਆਪਣੀ ਰਾਏ ਦਾ ਇਜ਼ਹਾਰ ਕੀਤਾ ਤਾਂ ਪ੍ਰੋ. ਪੰਨੂ ਬੋਲੇ ਲਿਖ ਦਿਓ। "ਮੈਨੂੰ ਲਿਖਣ ਵਿਚ ਕੀ ਸੰਕੋਚ ਹੈ" ਸੋ ਮੈਂ ਕੁਝ ਵਾਕ ਲਿਖ ਦਿੱਤੇ। ਦੋ ਤਿੰਨ ਦਿਨ ਪਿੱਛੋਂ ਹੀ ਉਹ ਫੇਰ ਤਸ਼ਰੀਫ਼ ਲਿਆਏ, ਨਾਲ ਵਾਇਸ ਚਾਂਸਲਰ ਸਾਹਿਬ ਦਾ ਆਰਡਰ ਕਿ ਇਸ ਨੂੰ ਪੰਜਾਬੀ (ਗੁਰਮੁਖੀ) ਵਿਚ ਲਿਪੀ-ਅੰਤਰ ਕਰਨਾ ਹੈ। ਯੂਨੀਵਰਸਿਟੀ ਵਿੱਚੋਂ ਜਿਸ ਨੂੰ ਚਾਹੋ ਆਪਣੇ ਨਾਲ ਲਗਾ ਲਓ, ਜੋ ਕੁਝ ਚਾਹੀਦਾ ਹੈ ਮੰਗ ਲਓ। ਮੈਂ ਆਖਿਆ ਅਜਿਹਾ ਸ਼ੁਭ ਕੰਮ ਸਾਡੇ ਹੱਥੋਂ ਤਕਮੀਲ ਪਾਵੇ, ਇਹ ਆਪਣੇ ਆਪ ਵਿਚ ਇਕ ਸੁਭਾਗ ਹੈ। ਫੇਰ ਵੀ ਛੇਤੀ ਤੋਂ ਛੇਤੀ ਪੂਰਾ ਕਰਨ ਲਈ ਫ਼ਾਰਸੀ ਵਿਭਾਗ ਤੋਂ ਫ਼ਾਰਗ਼ ਡਾ: ਮਨਦੀਪ ਕੌਰ ਸਮਰਾ ਅਤੇ ਡਾ: ਦਲਜੀਤ ਕੌਰ ਮਾਨ ਨੂੰ ਸੱਦ ਲੈਂਦੇ ਹਾਂ। ਉਹਨਾਂ ਨੇ ਵੀ ਇਹ ਕੰਮ ਖਿੜੇ ਮੱਥੇ ਲਿਆ ਅਤੇ ਨਾਲ ਹੀ ਕਿਹਾ ਕਿ ਸ਼ਾਗਿਰਦਾਂ ਦੇ ਹੁੰਦਿਆਂ ਅਧਿਆਪਕਾਂ ਨੂੰ ਕੰਮ ਕਰਨ ਦੀ ਕੀ ਲੋੜ ਹੈ, ਬਸ ਸਰਪ੍ਰਸਤੀ ਹੀ ਕਾਫ਼ੀ ਹੈ। ਇਸੇ ਦੌਰਾਨ ਵਿਚਾਰ ਬਣਿਆ ਕਿ ਭਾਈ ਲਕਸ਼ਵੀਰ ਸਿੰਘ ਹੋਰਾਂ ਨੇ ਫ਼ਾਰਸੀ ਪਾਠਕਾਂ ਲਈ ਜਪੁਜੀ ਸਾਹਿਬ ਦਾ ਜਿਹੜਾ ਵਿਦਵਤਾ ਭਰਪੂਰ ਲੇਖ ਪਰਿਚੇ ਵੱਜੋਂ ਨਾਲ ਸ਼ਾਮਿਲ ਕੀਤਾ ਹੈ ਉਸ ਵਿਚ ਬੇਸ਼ੁਮਾਰ ਅਜਿਹੇ ਨੁਕਤੇ ਹਨ ਜਿਹੜੇ ਪੰਜਾਬੀ ਪਾਠਕਾਂ ਲਈ ਵੀ ਨਵੇਂ ਅਤੇ ਲਾਹੇਵੰਦ ਹੋ ਸਕਦੇ ਹਨ। ਇਸ ਲਈ ਉਹਨਾਂ ਦਾ ਪੰਜਾਬੀ ਅਨੁਵਾਦ ਵੀ ਨਾਲ ਹੀ ਪ੍ਰਕਾਸ਼ਤ ਕਰਨਾ ਚਾਹੀਦਾ ਹੈ। ਇਸ ਭਾਗ ਦਾ ਪੰਜਾਬੀ ਅਨੁਵਾਦ ਸ਼ੁਰੂ ਕਰ ਦਿੱਤਾ ਗਿਆ। ਇਸ ਪ੍ਰਕਾਰ ਮੌਜੂਦਾ ਕਿਤਾਬ ਦੇ ਤਿੰਨ ਮੁੱਖ ਭਾਗ ਹੋ ਗਏ,

ੳ) ਮੁਨਾਜਾਤ-ਏ-ਬਾਮਦਾਦੀ ਫ਼ਾਰਸੀ ਅਸਲ ਜਿਸ ਨਾਲ ਭਾਈ ਸਾਹਿਬ ਨੇ ਜਪੁਜੀ ਸਾਹਿਬ ਦੇ ਮੂਲ ਸ਼ਲੋਕ, ਫ਼ਾਰਸੀ ਅੱਖਰਾਂ ਦੇ ਨਾਲ ਨਾਲ ਮੂਲ ਗੁਰਮੁਖੀ ਪਾਠ ਵੀ ਦਰਜ ਕੀਤਾ ਹੋਇਆ ਹੈ। (ਇਹ ਪੰਨਾ 21 ਤੋਂ 241 ਤਕ ਹੈ)।

ਅ) ਭਾਈ ਸਾਹਿਬ ਵੱਲੋਂ ਫ਼ਾਰਸੀ ਵਿਚ ਲਿਖੇ "ਦੀਬਾਚਾ-ਓ-ਮੁਖ਼ਤਸਰੀ" ਦੇ ਸਿਰਲੇਖ ਅਧੀਨ ਸ਼ਾਮਲ ਕੀਤਾ ਵਿਖਿਆਨ ਅਤੇ ਫ਼ਾਰਸੀ ਸ਼ਿਅਰਾਂ ਦੇ ਰੂਪ ਵਿਚ ਜਪੁਜੀ ਸਾਹਿਬ ਦਾ ਅਨੁਵਾਦ ਅਤੇ ਇਨ੍ਹਾਂ ਦੋਹਾਂ ਦਾ ਗੁਰਮੁਖੀ ਰੂਪਾਂਤਰ।

ੲ) ਉਪਰੋਕਤ 'ਅ' ਵਿਚ ਸ਼ਾਮਲ ਪਹਿਲੇ ਭਾਗ ਦਾ ਪੰਜਾਬੀ ਅਨੁਵਾਦ ਜਿਹੜਾ ਇਸ ਕਿਤਾਬ ਵਿਚ ਪੰਨਾ 1 ਤੋਂ ਪੰਨਾ 20 ਤਕ ਸ਼ਾਮਲ ਕੀਤਾ ਗਿਆ ਹੈ।

ਇਸ ਸ਼ੁਭ ਕਾਰਜ ਵਿਚ ਸ਼ਾਮਲ ਹੋਣ ਦਾ ਚਾਅ ਹੀ ਇਸ ਦੀ ਤਕਮੀਲ ਦਾ ਕਾਰਨ ਬਣ ਗਿਆ ਅਤੇ ਆਮ ਹਾਲਾਤ ਵਿਚ 2/3 ਸਾਲਾਂ ਵਿਚ ਮੁਕੰਮਲ ਹੋਣ ਵਾਲਾ ਕਾਰਜ ਲਗਾਤਾਰ ਮਿਹਨਤ ਅਤੇ ਲਗਨ ਸਦਕਾ 2/3 ਮਹੀਨਿਆਂ ਵਿਚ ਹੀ ਤਕਮੀਲ ਨੂੰ ਪਹੁੰਚ ਗਿਆ। ਹੁਣ ਬਸ ਇਸ ਦੀ ਛਪਾਈ ਦਾ ਮਰਹਲਾ ਸਾਹਮਣੇ ਸੀ।

ਭਾਈ ਸਾਹਿਬ ਨੇ ਕਿਸੇ ਵੀ ਕਿਸਮ ਦੀ ਗ਼ਲਤੀ ਤੋਂ ਪਾਕ ਰਖਣ ਲਈ ਇਸ ਕਿਤਾਬ ਦੀ ਕਿਤਾਬਤ ਦਾ ਕਾਰਜ ਆਪਣੇ ਕਰ ਕਮਲਾਂ ਨਾਲ ਖ਼ੁਦ ਹੀ ਅੰਜਾਮ ਦਿੱਤਾ ਸੀ। ਯੂਨੀਵਰਸਿਟੀ ਵੀ ਉਨ੍ਹਾਂ ਦੇ ਇਸ ਉੱਦਮ ਦਾ ਸਤਿਕਾਰ ਕਰਦੇ ਹੋਏ ਇਸ ਨੂੰ ਉਸੇ ਰੂਪ ਵਿਚ ਪ੍ਰਕਾਸ਼ਤ ਕਰਨ ਦੀ ਖ਼ਾਹਿਸ਼ਮੰਦ ਸੀ, ਪਰੰਤੂ ਕੁੱਝ ਤਕਨੀਕੀ ਕਾਰਨਾਂ ਕਰਕੇ ਅਜਿਹਾ ਕਰਨ ਵਿਚ ਕਾਫ਼ੀ ਦਿੱਕਤਾਂ ਆ ਰਹੀਆਂ ਸਨ। ਇਸ ਕਰਕੇ ਫ਼ੈਸਲਾ ਹੋਇਆ ਕਿ ਪੰਜਾਬੀ ਭਾਗ ਦੀ ਕੰਪੋਜ਼ਿੰਗ ਦੇ ਨਾਲ ਨਾਲ ਫ਼ਾਰਸੀ ਕੰਪੋਜ਼ਿੰਗ ਵੀ ਕਰਾ ਲਈ ਜਾਵੇ ਪਰ ਇਹ ਖ਼ਿਆਲ ਰੱਖਿਆ ਜਾਵੇ ਕਿ ਭਾਈ ਸਾਹਿਬ ਨੇ ਜਿਹੜਾ ਲਫ਼ਜ਼ ਜਿੱਥੇ ਤੇ ਜਿਵੇਂ ਲਿਖਿਆ ਹੈ ਉਸ ਨੂੰ ਉੱਥੋਂ ਨਾ ਹਿਲਾਇਆ ਜਾਵੇ। ਇਹ ਕੰਮ ਭਾਵੇਂ ਬਹੁਤ ਅਜ਼ਮਾਇਸ਼ ਵਾਲਾ ਸੀ ਪਰੰਤੂ ਸਾਥੀਆਂ ਦੀ ਰੁਚੀ ਅਤੇ ਨਿਸ਼ਚੇ ਨੇ ਬਹੁਤ ਆਸਾਨ ਬਣਾ ਦਿੱਤਾ। ਸਾਡੀ ਜ਼ਰਾ ਜਿੰਨੀ ਅਣਗਹਿਲੀ ਜਾਂ ਨਾਵਾਕਫ਼ੀ ਨਾਲ ਭਾਈ ਸਾਹਿਬ ਦੇ ਸ਼ਬਦ ਰੂਪੀ ਮੋਤੀ ਕਿਤੇ ਮਿੱਟੀ ਵਿਚ ਨਾ ਰੋਲੇ ਜਾਣ, ਇਸ ਲਈ ਇਸ ਨੂੰ ਭਾਈ ਸਾਹਿਬ ਵੱਲੋਂ ਮੁਲਾਹਜ਼ਾ ਕੀਤਾ ਜਾਣਾ ਅਤੇ ਪਰਵਾਨ ਕੀਤਾ ਜਾਣਾ ਜ਼ਰੂਰੀ ਸੀ। ਚਾਇਲ ਵਿਖੇ ਭਾਈ ਸਾਹਿਬ ਦੀ ਸੇਵਾ ਵਿਚੰ ਹਾਜ਼ਰ ਹੋਕੇ ਇਸ ਦੀ ਮਨਜ਼ੂਰੀ ਦਾ ਪੂਰਾ ਕਿੱਸਾ ਪੰਨੂੰ ਸਾਹਿਬ ਦੀ ਜ਼ਬਾਨੀ ਤੁਸੀਂ ਪੜ੍ਹ ਹੀ ਚੁੱਕੇ ਹੋ। ਇੰਜ ਲਗਦਾ ਹੈ ਕਿ ਇਸ ਕੰਮ ਦੀ ਤਕਮੀਲ ਭਾਈ ਸਾਹਿਬ ਦੇ ਹੱਥੋਂ ਕਰਾਉਣ ਲਈ ਹੀ ਰੱਬ ਨੇ ਉਨ੍ਹਾਂ ਨੂੰ ਇਸ ਸੰਸਾਰ ਵਿਚ ਰੋਕੀ ਰਖਿਆ ਸੀ ਅਤੇ ਜਿਵੇਂ ਹੀ ਉਨ੍ਹਾਂ ਨੇ ਕੰਪੋਜ਼ ਕੀਤੇ ਮੈਟਰ ਨੂੰ ਵੇਖਕੇ ਆਪਣੇ ਹੱਥਾਂ ਨਾਲ ਇਸ ਵਿਚ ਜ਼ਰੂਰੀ ਸੋਧਾਂ ਦਾ ਕਾਰਜ ਪੂਰਾ ਕੀਤਾ ਰੱਬ ਸੱਚੇ ਨੇ ਉਨ੍ਹਾਂ ਨੂੰ ਆਪਣੇ ਕੋਲ ਬੁਲਾ ਲਿਆ।

ਸਾਰੇ ਸਾਥੀਆਂ ਦੀ ਲਗਨ, ਮਿਹਨਤ ਅਤੇ ਤੀਬਰ ਇੱਛਾ ਦੇ ਨਾਲ ਨਾਲ ਵਾਇਸ ਚਾਂਸਲਰ ਸਾਹਿਬ ਸ਼੍ਰੀ ਬੋਪਾਰਾਏ ਦੀ ਪੂਰੀ ਸ਼ਰਧਾ ਅਤੇ ਸਰਪ੍ਰਸਤੀ ਦੇ ਬਾਵਜੂਦ ਮੁਨਾਜਾਤ-ਏ-ਬਾਮਦਾਦੀ ਦੀ ਛਪਾਈ ਦਾ ਕੰਮ ਕਿਸੇ ਨਾ ਕਿਸੇ ਕਾਰਨ, ਜਿਉਂ ਦਾ ਤਿਉਂ ਪਿਆ ਸੀ ਅਗੇ ਵਧਣ ਦਾ ਨਾਂ ਨਹੀਂ ਲੈ ਰਿਹਾ ਸੀ ਅਤੇ ਇਹੀ ਚੀਜ਼ ਸਭ ਨੂੰ ਹੈਰਾਨੀ ਵਿਚ ਪਾਉਣ ਵਾਲੀ ਸੀ। ਇਸੇ ਇੰਤਜ਼ਾਰ ਵਿੱਚ ਬੋਪਾਰਾਏ ਸਾਹਿਬ ਦੇ ਰੁਖ਼ਸਤ ਹੋਣ ਦਾ ਸਮਾਂ ਵੀ ਆਣ ਲੱਗਾ ਅਤੇ ਮਾਨਯੋਗ ਡਾ: ਜਸਪਾਲ ਸਿੰਘ ਸਾਹਿਬ ਵਾਇਸ ਚਾਂਸਲਰ ਬਣਕੇ ਪੰਜਾਬੀ ਯੂਨੀਵਰਸਿਟੀ ਵਿਚ ਤਸ਼ਰੀਫ਼ ਲੈ ਆਏ। ਸ਼ਾਇਦ 'ਮੁਨਾਜਾਤ-ਏ-ਬਾਮਦਾਦੀ' ਦੇ ਪ੍ਰਕਾਸ਼ਨ ਕਾਰਜ ਨੂੰ ਇਸੇ ਲਮਹੇ ਦਾ ਇੰਤਜ਼ਾਰ ਸੀ ਅਤੇ ਫ਼ੈਜ਼ ਅਹਿਮਦ ਫ਼ੈਜ਼ ਦੇ ਲਫ਼ਜ਼ਾਂ ਵਿਚ ਉਹ :

ਗੁਲੋਂ ਮੇਂ ਰੰਗ ਭਰੇ ਬਾਦ-ਏ-ਨੌ ਬਹਾਰ ਚਲੇ
ਚਲੇ ਭੀ ਆਓ ਕਿ ਗੁਲਸ਼ਨ ਕਾ ਕਾਰੋਬਾਰ ਚਲੇ

ਡਾ: ਜਸਪਾਲ ਸਿੰਘ ਹੋਰਾਂ ਨੂੰ ਪੁਕਾਰ ਰਿਹਾ ਸੀ ਤਾਂ ਜੋ ਇਕ ਸੱਚੇ ਗੁਰੂ ਸੇਵਕ ਅਤੇ ਮੁਖ਼ਲਿਸ ਇਨਸਾਨ ਦਾ ਨਾਂ ਇਸ ਮੁਬਾਰਕ ਕਾਰਜ ਨਾਲ ਜੁੜਕੇ ਇਸ ਦੀ ਉਚਿਤਤਾ ਨੂੰ ਸੰਪੂਰਨਤਾ ਦੀ ਮਨਜ਼ਿਲ ਤੀਕ ਪਹੁੰਚਾਵੇ। ਅਸੀਂ ਮਾਨਯੋਗ ਵਾਇਸ ਚਾਂਸਲਰ ਸਾਹਿਬ ਨੂੰ ਖ਼ੁਸ਼ ਆਮਦੀਦ ਕਹਿੰਦੇ ਹੋਏ, 'ਮਨਾਜਾਤ-ਏ-ਬਾਮਦਾਦੀ' ਦੇ ਪ੍ਰਕਾਸ਼ਨ ਕਾਰਜ ਲਈ ਉਨ੍ਹਾਂ ਦੀ ਤਤਪਰਤਾ ਅਤੇ ਆਸ਼ਿਰਵਾਦ ਲਈ ਦਿਲੋਂ ਉਨ੍ਹਾਂ ਦੇ ਧੰਨਵਾਦੀ ਹਾਂ ਅਤੇ ਇਸ ਕਿਤਾਬ ਵਿਚ ਉਨ੍ਹਾਂ ਦੇ ਨਾਂ ਦੀ ਸ਼ਮੂਲੀਅਤ ਨੂੰ ਬਰਕਤ ਦਾ ਕਾਰਨ ਸਮਝਦੇ ਹਾਂ।

ਡਾ: ਸੁਖਦਰਸ਼ਨ ਸਿੰਘ ਖਹਿਰਾ ਸਾਹਿਬ, ਰਜਿਸਟਰਾਰ ਪੰਜਾਬੀ ਯੂਨੀਵਰਸਟੀ, ਵਲੋਂ 'ਮਨਾਜਾਤ-ਏ-ਬਾਮਦਾਦੀ' ਨੂੰ ਛੇਤੀ ਤੋਂ ਛੇਤੀ ਪਾਠਕਾਂ ਦੇ ਰੂਬਰੂ ਲਿਆਉਣ ਲਈ ਜਿੰਨੀ ਦਿਲਚਸਪੀ ਵਿਖਾਈ ਗਈ ਹੈ ਉਸ ਲਈ ਉਹ ਵਧਾਈ ਦੇ ਪਾਤਰ ਹਨ। ਇਸੇ ਪ੍ਰਕਾਰ ਪਬਲੀਕੇਸ਼ਨ ਬਿਊਰੋ ਦੇ ਪ੍ਰੋਫ਼ੈਸਰ ਇੰਚਾਰਜ ਡਾ: ਸਤੀਸ਼ ਸ਼ਰਮਾ ਜੀ ਦੀ ਅਗਵਾਈ ਅਤੇ ਸ਼ਮੂਲੀਅਤ ਇਸ ਕਿਤਾਬ ਨੂੰ ਮੌਜੂਦਾ ਸ਼ਕਲ ਵਿਚ ਪੇਸ਼ ਕਰਨ ਦੀ ਜ਼ਾਮਨ ਬਣੀ ਹੈ, ਉਨ੍ਹਾਂ ਦਾ ਸ਼ੁਕਰੀਆ ਅਦਾ ਕਰਨਾ ਸਾਡਾ ਫ਼ਰਜ਼ ਹੈ। ਸ਼੍ਰੀ ਹਰਜੀਤ ਸਿੰਘ ਦੀ ਤਕਨੀਕੀ ਮਹਾਰਤ ਨੇ ਉਨ੍ਹਾਂ ਦੀ ਸੁਹਜਵਾਦੀ ਸੋਚ ਨਾਲ ਮਿਲਕੇ ਇਸ ਕਿਤਾਬ ਦੇ ਹੁਸਨ ਵਿਚ ਜਿਹੜਾ ਇਜ਼ਾਫ਼ਾ ਕੀਤਾ ਹੈ ਉਸ ਲਈ ਸ਼ੁਕਰਿਏ ਦੇ ਲਫ਼ਜ਼ ਨਿਗੂਣੇ ਜਾਪਦੇ ਹਨ।

ਅਖ਼ੀਰ ਇਸ ਟੀਮ ਵਿਚ ਸਾਥੀਆਂ ਦਾ ਧੰਨਵਾਦ ਕਰਨਾ ਵੀ ਵਾਜਿਬ ਹੈ ਜਿਨ੍ਹਾਂ ਦੀ ਸਾਲਾਂ ਬੱਧੀ ਮਿਹਨਤ ਤੋਂ ਛੁਟ ਦਿਲੀ ਜਜ਼ਬਾਤ ਅਤੇ ਅਕੀਦਤ ਇਸ ਕਿਤਾਬ ਵਿਚ ਸ਼ਾਮਿਲ ਰਹੇ ਹਨ। ਡਾ: ਹਰਪਾਲ ਸਿੰਘ ਪੰਨੂ, ਪ੍ਰੋ: ਧਰਮ ਅਧਿਐਨ ਵਿਭਾਗ ਇਸ ਟੀਮ ਦੇ ਕਪਤਾਨ ਹਨ। ਇਨ੍ਹਾਂ ਦੇ ਹੌਂਸਲੇ ਅਤੇ ਲਗਨ ਨੇ ਔਕੜਾਂ ਸਾਹਮਣੇ ਕਦੀ ਹਾਰਨਾ ਸਿਖਿਆ ਹੀ ਨਹੀਂ ਅਤੇ ਇਸ ਪੂਰੇ ਸਮੇਂ ਦੌਰਾਨ ਇਸ ਪ੍ਰੋਜੇਕਟ ਦੇ ਹਰੇਕ ਪਹਿਲੂ ਉੱਤੇ ਉਨ੍ਹਾਂ ਦੀ ਨਜ਼ਰ ਰਹੀ। ਉਨ੍ਹਾਂ ਦਾ ਧੰਨਵਾਦ ਕਰਨਾ ਭਾਵੇਂ ਆਪਣੇ ਆਪ ਦਾ ਧੰਨਵਾਦ ਕਰਨ ਵਰਗਾ ਹੈ ਪਰ ਵਾਜਿਬ ਹੈ। ਮੇਰੀਆਂ ਸ਼ਾਗਿਰਦਾਂ ਪੰਜਾਬ ਇਤਿਹਾਸ ਅਧਿਐਨ ਵਿਭਾਗ ਵਿਚੋਂ ਡਾ: ਮਨਦੀਪ ਕੌਰ ਸਮਰਾ ਅਤੇ ਡਾ: ਦਲਜੀਤ ਕੌਰ ਮਾਨ, ਜਿੰਨ੍ਹਾਂ ਨੇ ਅਨੁਵਾਦ ਅਤੇ ਲਿਪੀਅੰਤਰ ਦੀ ਸੇਵਾ ਨਿਭਾ ਕੇ ਨਾ ਸਿਰਫ਼ ਆਪਣੀ ਫ਼ਾਰਸੀ ਦਾਨੀ ਨੂੰ ਸਿੱਧ ਕੀਤਾ ਸਗੋਂ ਮੈਨੂੰ ਵੀ ਮਾਣ ਕਰਨ ਦਾ ਮੌਕਾ ਦਿੱਤਾ ਹੈ। ਉਹਨਾਂ ਨੂੰ ਧੰਨਵਾਦ ਦੀ ਥਾਂ ਵਧਾਈ ਦੇਣਾ ਮੈਨੂੰ ਵਧੇਰੇ ਉਚਿਤ ਜਾਪਦਾ ਹੈ ਅਤੇ ਅਸਲ ਧੰਨਵਾਦ ਤਾਂ ਉਸ ਰੱਬ ਦਾ ਕਰਨਾ ਬਨਦਾ ਹੈ ਜਿਸ ਨੇ ਸਾਨੂੰ ਸਾਰਿਆਂ ਨੂੰ ਇਸ ਸ਼ੁਭ ਕਾਰਜ ਵਿਚ ਸ਼ਾਮਿਲ ਹੋਕੇ ਇਸ ਨੂੰ ਮੁਕੰਮਲ ਕਰਨ ਦੀ ਹਿੰਮਤ ਅਤੇ ਤੌਫ਼ੀਕ ਬਖ਼ਸ਼ੀ।

**ਤਾਰਿਕ ਕਿਫ਼ਾਇਤਉੱਲ੍ਹਾ (ਡਾ:)**

ਸਾਬਕਾ ਮੁੱਖੀ, ਮੁਖੀ ਨਵਾਬ ਸ਼ੇਰ ਮੁਹੰਮਦ ਖ਼ਾਂ ਸੰਸਥਾ

ਫ਼ਾਰਸੀ ਉਰਦੂ ਅਤੇ ਅਰਬੀ ਵਿਭਾਗ (ਪੰਜਾਬੀ ਯੂਨੀਵਰਸਿਟੀ)

# ਤਤਕਰਾ

# ਮੁੱਖ ਬੰਧ ਅਤੇ ਸਾਰ

# ॥ ਜਪੁ ਜੀ ਸਾਹਿਬ ॥

(ਪੰਜਾਬੀ ਅਨੁਵਾਦ)

ਭਾਈ ਲਕਸ਼ਵੀਰ ਸਿੰਘ 'ਮੁਜ਼ਤਰ' ਨਾਭਵੀ

## ਉੱਚੀ ਸ਼ਾਨ ਵਾਲੇ ਅਕਾਲ ਪੁਰਖ ਦੇ ਨਾਂ ਨਾਲ

ਪਿਆਰੇ ਪਾਠਕ ਜੀਓ ! ਹਥਲੀ ਪੁਸਤਕ ਅਕਾਲ ਪੁਰਖ ਦੀ ਉਸਤਤੀ 'ਤੇ ਆਧਾਰਤ ਸ਼ਾਹਕਾਰ ਹੈ, ਉਸਤਤੀ ਕਰਨ ਵਾਲੇ ਜਿੰਨੀ ਵੀ ਉਸਦੀ ਪ੍ਰਸ਼ੰਸਾ ਕਰਨ ਅਤੇ ਜਿਵੇਂ ਵੀ ਉਸ ਦੀ ਬਜ਼ੁਰਗੀ ਨੂੰ ਆਪਣੀ ਸ਼ਾਇਰੀ ਰਾਹੀਂ ਸਲਾਹੁਣ ਉਹ ਉਸ ਦਾਂ ਪਾਤਰ ਹੈ ਐਪਰ, ਕੋਈ ਉਸ ਦੀ ਉਸਤਤੀ ਦਾ ਹੱਕ, ਜਿੰਨਾ ਕਿ ਚਾਹੀਦਾ ਹੈ, ਅਦਾ ਨਹੀਂ ਕਰ ਸਕਦਾ। ਜਿਵੇਂ ਕਿ ਸ਼ਾਇਰ ਨੇ ਕਿਹਾ ਹੈ,

"ਹਰ ਕੋਈ ਆਪਣੀ ਆਪਣੀ ਬੋਲੀ ਵਿੱਚ ਅਤੇ ਆਪਣੇ ਆਪਣੇ ਢੰਗ ਨਾਲ ਤੇਰੀ ਸਿਫ਼ਤ ਅਤੇ ਸਨਾ ਵਿੱਚ ਲੱਗਿਆ ਹੋਇਆ ਹੈ। ਬੁਲਬੁਲ ਗ਼ਜ਼ਲ ਰਾਹੀਂ ਅਤੇ ਘੁੱਗੀ ਆਪਣੇ ਗੀਤਾਂ ਰਾਹੀਂ ਇਸ ਫ਼ਰਜ਼ ਨੂੰ ਅਦਾ ਕਰ ਰਹੀ ਹੈ।" ਇਸ ਕਿਤਾਬ "ਜਪੁਜੀ ਸਾਹਿਬ" ਨੂੰ ਇੱਕ ਨੇਕ ਅਤੇ ਪਾਕਸੀਰਤ ਦਰਵੇਸ਼ ਨੇ ਨਜ਼ਮ ਦੀ ਲੜੀ ਵਿੱਚ ਪਰੋਇਆ ਹੈ। ਉਨ੍ਹਾਂ ਨੇ ਪ੍ਰਭਾਵਸ਼ਾਲੀ ਫ਼ਾਰਸੀ ਭਾਸ਼ਾ ਵਿੱਚ ਆਪਣੀ ਸ਼ਾਇਰੀ ਦੇ ਜੌਹਰ ਵਿਖਾਏ ਹਨ। ਭਾਵੇਂ ਉਨ੍ਹਾਂ ਨੂੰ ਕਦੇ ਵੀ ਈਰਾਨ ਆਉਣ ਦਾ ਮੌਕਾ ਨਹੀਂ ਸੀ ਮਿਲਿਆ ਪ੍ਰੰਤੂ ਈਰਾਨੀ ਸਾਹਿਤ ਦੀ ਅਮੀਰੀ ਅਤੇ ਉਸਦੇ ਸਿਰਮੌਰ ਸ਼ਾਇਰਾਂ ਦੀਆਂ ਕ੍ਰਿਤਾਂ ਨੇ ਉਨ੍ਹਾਂ ਦੇ ਮਨ ਵਿਚ ਭਾਰਤ ਵਿੱਚ ਰਹਿੰਦਿਆਂ ਹੋਇਆਂ ਹੀ ਫ਼ਾਰਸੀ ਭਾਸ਼ਾ ਤੇ ਸਾਹਿਤ ਦੀ ਜੋਤ ਜਗਾਈ ਰੱਖੀ ਹੈ ਅਤੇ ਸਾਲਾਂ ਬੱਧੀ ਯਤਨਾਂ ਸਦਕਾ ਉਹ ਇਸ ਸਿਖਰ 'ਤੇ ਪਹੁੰਚ ਗਏ ਕਿ ਸਾਅਦੀ ਅਤੇ ਹਾਫ਼ਿਜ਼ ਜਿਹੇ ਉਸਤਾਦ ਸ਼ਾਇਰਾਂ ਦਾ ਸੂਖਮਤਾ ਨਾਲ ਅਧਿਐਨ ਕਰ ਸਕਣ ਅਤੇ ਹੁਣ ਖ਼ੁਦ ਉਨ੍ਹਾਂ ਦੀ ਗਿਣਤੀ ਹਾਫ਼ਿਜ਼ਅਤੇ ਸਾਅਦੀ ਦੇ ਸ਼ੌਕੀਨ ਸ਼ਰਧਾਲੂਆਂ ਵਿੱਚ ਹੋ ਸਕਦੀ ਹੈ ਜਿਹੜੇ ਉਨ੍ਹਾਂ ਦੇ ਮਜ਼ਾਰਾਂ ਦੀ ਜ਼ਿਆਰਤ ਦੀ ਤੀਬਰ ਇੱਛਾ ਰੱਖਦੇ ਹਨ। ਇਸ ਬੁੱਧੀਜੀਵੀ ਦਾ ਨਾਂ ਸ੍ਰੀ ਲਕਸ਼ਵੀਰ ਸਿੰਘ ਮੁਜ਼ਤਰ ਨਾਭਵੀ ਹੈ। ਆਸ ਹੈ ਕਿ ਇਨ੍ਹਾਂ ਦਾ ਇਹ ਯਤਨ ਈਰਾਨੀ ਸਾਹਿਤ ਪ੍ਰੇਮੀਆਂ ਦੀ ਪਸੰਦ ਦੀ ਕਸੌਟੀ ਤੇ ਪੂਰਾ ਉਤਰੇਗਾ ਅਤੇ ਉਨ੍ਹਾਂ ਲਈ ਗੁਰਮਤ ਸਾਹਿਤ ਦੇ ਅਧਿਐਨ ਦੀ ਪ੍ਰੇਰਨਾ ਦਾ ਸਰੋਤ ਬਣੇਗਾ। ਇਸ ਕਿਤਾਬ ਦੇ ਪ੍ਰਕਾਸ਼ਨ ਦਾ ਕੰਮ ਭਾਰਤ ਦੀ ਮੰਨੀ ਪ੍ਰਮੰਨੀ ਅਧਿਆਤਮਕ ਸ਼ਖ਼ਸ਼ੀਅਤ ਸਵਰਗਵਾਸੀ ਗਿਆਨੀ ਹਰੀ ਸਿੰਘ ਦੇ ਸਪੁੱਤਰਾਂ ਵਲੋਂ ਪ੍ਰਦਾਨ ਕੀਤੇ ਗਏ ਹੱਥ ਲਿਖਤ ਖਰੜੇ ਨੂੰ ਅਧਾਰ ਬਣਾ ਕੇ ਨੇਪਰੇ ਚਾੜ੍ਹਿਆ ਗਿਆ ਹੈ। ਇਸ ਯਤਨ ਦਾ ਪੁੰਨ ਉਸ ਸਵਰਗਵਾਸੀ ਬਜ਼ੁਰਗ ਦੀ ਆਤਮਾ ਲਈ ਸਮਰਪਿਤ ਹੈ।

ਪਿਆਰੇ ਪਾਠਕਾਂ ਅੱਗੇ ਬੇਨਤੀ ਹੈ ਕਿ ਅਕਾਲ ਪੁਰਖ ਦੀ ਇਸ ਉਸਤਤੀ ਤੇ ਪ੍ਰਾਰਥਨਾ ਨੂੰ ਅਦਾ ਕਰਨ ਸਮੇਂ ਇਸ ਦੇ ਮੋਢੀਆਂ ਨੂੰ ਚੇਤੇ ਰੱਖਣ ਅਤੇ ਉਨ੍ਹਾਂ ਲਈ ਰੱਬ ਅੱਗੇ ਅਰਦਾਸ ਕਰਨ।

ਮੇਰੇ ਭਾਗਾਂ ਵਿੱਚ ਜੋ ਕੁਝ ਆਇਆ ਅਤੇ ਜੋ ਕਲਾ ਮੈਨੂੰ ਪ੍ਰਦਾਨ ਹੋਈ ਉਸ ਨੂੰ ਮੈਂ ਸਤਿਗੁਰੂ ਦੇ ਲੇਖੇ ਲਾਇਆ ਹੈ ਅਤੇ ਸਤਿਗੁਰੂ ਦੀ ਪ੍ਰਸ਼ੰਸਾ ਬਿਆਨ ਕਰਨਾ ਮੇਰਾ ਫ਼ਰਜ਼ ਅਤੇ ਸੁਭਾਗ ਹੈ।

ਸਵਰਗੀ ਗਿਆਨੀ ਹਰੀ ਸਿੰਘ
ਦੇ ਸਪੁੱਤਰਾਂ ਵਲੋਂ

## ਨਜ਼ਰ (ਭੇਟ)

(1) ਮੈਂ ਪੰਜਾਬੀ ਸਾਹਿਤ ਨੂੰ ਫ਼ਾਰਸੀ ਕੰਦ (ਮਿਠਾਸ) ਵਿੱਚ ਬਦਲਣ ਲੱਗਿਆਂ ਆਪਣੀ ਪੂਰੀ ਕਲਾ ਲਗਾ ਦਿੱਤੀ ਹੈ।

(2) ਸਾਲਾਂ ਬੱਧੀ ਇੱਕ ਨੁਕਰੇ ਬੈਠ ਕੇ ਮੈਂ ਇਸ ਸਰਮਦੀ (ਅਧਿਆਤਮਕ) ਜਾਮ ਦਾ ਸੇਵਨ ਕੀਤਾ ਹੈ।

(3) ਸੌਖ ਨੂੰ ਤਿਆਗ ਕੇ ਘਾਲਣਾ ਘਾਲੀ ਹੈ ਅਤੇ ਸੰਸਾਰਕ ਬਖੇੜਿਆਂ ਤੋਂ ਆਪਣੇ ਆਪ ਨੂੰ ਲਾਂਭੇ ਰੱਖਿਆ ਹੈ।

(4) ਇਸ ਕਵਿਤਾ ਨੂੰ ਰਚਣ ਲਈ ਮੈਂ ਆਪਣੇ ਦਿਲ ਦਾ ਖ਼ੂਨ ਜਲਾਇਆ ਹੈ ਤਾਂ ਹੀ ਮੈਂ ਇਸ ਪਹਿਲਵੀ (ਫ਼ਾਰਸੀ) ਲੜੀ ਵਿੱਚ ਮੋਤੀ ਪਰੋ ਸਕਿਆ ਹਾਂ।

(5) ਆਪਣੇ ਮੁਰਸ਼ਦ ਦੀ ਮਦਦ ਅਤੇ ਅਗਵਾਈ ਨੇ ਹੀ ਮੇਰੇ ਜਿਹੇ ਰਾਹੀ ਨੂੰ ਆਪਣੀ ਮੰਜ਼ਿਲ ਤੇ ਪਹੁੰਚਾਇਆ ਹੈ।

(6) ਮੁਰਸ਼ਦ ਦੀ ਮਿਹਰ ਭਰੀ ਨਜ਼ਰ ਅਤੇ ਰੂਹਾਨੀ ਕ੍ਰਿਪਾ ਨੇ ਮੈਨੂੰ ਸਤਿਗੁਰ ਦੇ ਦਰ ਤੇ ਪਹੁੰਚਾ ਦਿੱਤਾ ਹੈ।

(7) ਕਾਮਿਲ ਮੁਰਸ਼ਦ ਦੀ ਮਦਦ ਨੇ "ਮੁਜ਼ਤਰ' ਲਈ ਅਰਥਾਂ ਦੇ ਭੰਡਾਰ ਖੋਲ ਦਿੱਤੇ ਹਨ।

(8) ਅਤਿਅੰਤ ਕਿਰਪਾਲੂਰੱਬ ਦੀ ਰਹਿਮਤ ਸਦਕਾ "ਜਪੁਜੀ ਸਾਹਿਬ' ਦਾ ਅਨੁਵਾਦ ਸੰਪੂਰਨ ਹੋਇਆ ਹੈ।

(9) ਸ਼ੌਕੀਨ ਅਤੇ ਫ਼ਾਰਸੀ ਪ੍ਰੇਮੀਆਂ ਲਈ ਮੇਰੀ ਇਹ ਤੁੱਛ ਜਿਹੀ ਭੇਟ ਹੈ।

(10) ਈਸਵੀ ਸੰਮਤ ਅਨੁਸਾਰ ਇਸ ਦੀ ਰਚਨਾ ਮਿਤੀ 1969 ਹੈ।

(11) ਇਹ ਮਸਨਵੀ ਸਤਿਗੁਰ ਦੇ ਚਰਨਾਂ ਵਿੱਚ ਭੇਟ ਹੈ ਜੇ ਪਰਵਾਨ ਹੋਵੇ ਤਾਂ ਇਸ ਦਾਸ ਲਈ ਬੜੇ ਸੁਭਾਗ ਦੀ ਗੱਲ ਹੋਵੇਗੀ।

*2 ਮਈ 1965 ਤੋਂ ਸਿਤੰਬਰ 1969*

*ਦਾਸ ਲਕਸ਼ਵੀਰ ਸਿੰਘ ਮੁਜ਼ਤਰ*

## ਸਤਿਗੁਰੂ ਦੀ ਉਸਤਤ

(1) ਜੀਵਨ ਦਾ ਲਕਸ਼ ਗੁਰੂ ਹੈ। ਬਖ਼ਸ਼ਿਸ਼ ਅਤੇ ਮੁਕਤੀ ਦਾ ਸਾਧਨ ਗੁਰੂ ਹੈ।

(2) ਅੰਬਰ ਅਤੇ ਧਰਤੀ ਦੇ ਬੁਰਜਾਂ ਤੇ ਤਬਕਿਆਂ ਦੀ ਸ਼ੋਭਾ ਅਤੇ ਇਸ ਸਰਿਸ਼ਟੀ ਰੂਪੀ ਮਹਿਫ਼ਲ ਦੀ ਰੌਣਕ ਗੁਰੂ ਹੈ।

(3) ਸਿਰਜਣਹਾਰ ਰੱਬ ਦੇ ਨੂਰ ਦਾ ਜਲਵਾ ਅਤੇ ਸਾਰੇ ਗੁਣਾਂ ਦਾ ਸੋਮਾ ਗੁਰੂ ਹੈ।

(4) ਮਿਹਰ ਦਾ ਸੋਮਾ, ਦਇਆ ਤੇ ਦਾਨ ਦੀ ਘਟਾ, ਬਖ਼ਸ਼ਿਸ਼ ਤੇ ਸੁਖ ਦਾ ਸਾਗਰ ਗੁਰੂ ਹੈ।

(5) ਰਹਿਮਤ ਇਨਾਯਤ ਅਤੇ ਫ਼ਜ਼ਲ ਦੀ ਦਰਗਾਹ ਅਤੇ ਮਿਹਰਬਾਨੀਆਂ ਦਾ ਆਸਤਾਨਾ ਗੁਰੂ ਹੈ।

(6) ਇਛਾਵਾਂ, ਅਰਮਾਨਾਂ ਅਤੇ ਆਸਾਂ ਦਾ ਕੇਂਦਰ ਅਤੇ ਦੂਖਨਿਵਾਰਨ ਲਈ ਠਿਕਾਣਾ ਗੁਰੂ ਹੈ।

(7) ਇਹ ਸੰਸਾਰ ਇੱਕ ਵਿਸ਼ਾਲ ਸਾਗਰ ਵਾਂਗ ਹੈ ਅਤੇ ਉਸ ਵਿੱਚ ਗੁਰੂ ਦੀ ਹਸਤੀ ਡੁੱਬਣ ਵਾਲੇ ਲਈ ਕਿਨਾਰੇ ਵਾਂਗ ਹੈ।

(8) ਹਸਤੀ ਦੀ ਬੇੜੀ ਦਾ ਨਾਖ਼ੁਦਾ ਤੇ ਜੀਵਨ ਦੀ ਕਿਸ਼ਤੀ ਦਾ ਆਗੂ ਗੁਰੂ ਹੈ।

(9) ਮੁਜ਼ਤਰ ਦੀ ਕਲਮ ਗੁਰੂ ਦੀਆਂ ਸਿਫ਼ਤਾਂ ਨੂੰ ਕੀ ਬਿਆਨ ਕਰ ਸਕਦੀ ਹੈ, ਜੋ ਕੁਝ ਵੀ ਹੈ, ਉਹ ਗੁਰੂ ਦੀ ਪਵਿੱਤਰ ਜ਼ਾਤ ਦੀ ਦੇਣ ਹੈ।

ਦਾਸ ਮੁਜ਼ਤਰ ਨਾਭਵੀ

# ਮੁੱਖ ਬੰਧ ਅਤੇ ਸਾਰ "ਜਪੁਜੀ ਸਾਹਿਬ"

## ਬਿਆਨ ਅਤੇ ਵਿਆਖਿਆ

ਇਹ ਰੱਬੀ ਕਲਾਮ ਜਿਸ ਦਾ ਨਾਂ "ਜਪੁਜੀ ਸਾਹਿਬ" ਹੈ ਸਿੱਖਾਂ ਦੇ ਪੈਗ਼ੰਬਰ ਅਤੇ ਭਾਰਤ ਦੇ ਦਾਰਸ਼ਨਿਕਾਂ ਦੇ ਕਾਮਿਲ ਮੁਰਸ਼ਦ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪਵਿੱਤਰ ਮੁੱਖ ਤੋਂ ਰਚਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਗ਼ਾਜ਼ ਵਿੱਚ ਇਹੀ ਪਵਿੱਤਰ ਬਾਣੀ ਹੈ ਅਤੇ ਇਸ ਦਾ ਜਾਪ ਲੋਕ ਪ੍ਰਲੋਕ ਦੀ ਭਲਾਈ ਅਤੇ ਬੰਦਿਆਂ ਦੀ ਮੁਕਤੀ ਦਾ ਸਾਧਨ ਹੈ। ਜਪੁਜੀ ਦਾ ਅਰਥ ਪਵਿੱਤਰ ਜਾਪ, ਅਦਵੈਤਵਾਦ ਅਤੇ ਇੱਕ-ਈਸ਼ਵਰਵਾਦ ਦਾ ਗੀਤ ਹੈ, ਇਸ ਦੇ ਨੁਕਤੇ ਤੇ ਰਮਜ਼ਾਂ ਚੌਹਾਂ ਮੰਜ਼ਲਾਂ ਦੇ ਸਹਾਈ ਤੇ ਹੱਕ ਦੇ ਰਸਤੇ ਦੇ ਆਗੂ ਹੁੰਦੇ ਹਨ, ਐਪਰ ਸ਼ਰਤ ਸਿਦਕ, ਸ਼ਰਧਾ, ਵਿਸ਼ਵਾਸ਼ ਅਤੇ ਸੁਹਿਰਦਤਾ ਦੀ ਹੈ। ਸ਼ੌਕ ਦੇ ਰਸਤੇ ਰਾਹੀਂ, ਸੁਹਿਰਦ ਲੋਕ ਇਸ ਪਵਿੱਤਰ ਬਾਣੀ ਨੂੰ ਅੰਮ੍ਰਿਤ ਵੇਲੇ ਨਿਮਰਤਾ ਤੇ ਸਤਿਕਾਰ ਸਹਿਤ ਸਰੂਰ ਅਤੇ ਚਾਸ਼ਨੀ ਵਿੱਚ ਲੀਨ ਹੋ ਕੇ ਗਾਉਂਦੇ ਹਨ ਅਤੇ ਸਿਰਜਣਹਾਰ ਦੀ ਹਮਦ, ਸਨਾ ਕਰਦੇ ਹੋਏ ਆਪਣੇ ਨਿਮਾਣੇਪਨ ਤੇ ਬੰਦਗੀ ਦਾ ਪ੍ਰਗਟਾਅ ਕਰਦੇ ਹਨ।

## ਦਰਸ਼ਨ ਅਤੇ ਅਧਿਆਤਮਵਾਦ

ਇਹ ਅਦਵੈਤਵਾਦ ਦਾ ਨਗ਼ਮਾ ਅਤੇ ਇੱਕ-ਈਸ਼ਵਰਵਾਦ ਦੀ ਧੁਨ, ਦਰਸ਼ਨ ਅਤੇ ਅਧਿਆਤਮਵਾਦ ਨਾਲ ਸਜਿਆ ਹੋਇਆ ਹੈ ਜਿਹੜਾ ਕਿ ਸਤਿ ਦੇ ਚਾਹਵਾਨ ਲਈ ਇਲਾਹੀ ਅਦਵੈਤਵਾਦ ਅਤੇ ਦਰਸ਼ਨ ਦਾ ਪਾਠ ਪੜ੍ਹਾਉਂਦਾ ਹੈ ਅਤੇ ਅਧਿਆਤਮਵਾਦ ਦੇ ਪਾਂਧੀਆਂ ਲਈ ਦਰਸ਼ਨ ਦੀ ਉਹ ਜੋਤ ਹੈ ਜਿਹੜੀ ਹੱਕ (ਸਤਿ) ਦਾ ਰਸਤਾ ਅਤੇ ਦਰਿੜ੍ਹਤਾ ਦਾ ਪੰਧ ਵਿਖਾਉਂਦੀ ਹੈ, ਅਤੇ ਜਿਸ ਰਾਹੀਂ ਈਸ਼ਵਰ ਦਾ ਇੱਛੁਕ, ਮਨ ਦਾ ਸੰਤੋਖ ਪ੍ਰਾਪਤ ਕਰਕੇ ਆਪਣੀ ਮੰਜ਼ਿਲ ਨੂੰ ਪਛਾਣ ਲੈਂਦਾ ਹੈ, ਅਦਵੈਤਵਾਦ ਵਿੱਚ ਲੀਨ ਹੋ ਜਾਂਦਾ ਹੈ, ਅੱਲਾਹ (ਵਾਹਿਗੁਰੂ) ਤੋਂ ਛੁੱਟ ਬਾਕੀ ਸਭ ਨੂੰ ਓਝਲ ਕਰਕੇ ਤਿਆਗ ਦਿੰਦਾ ਹੈ, ਹੱਕ (ਸਤਿ) ਨਾਲ ਜੁੜ ਜਾਂਦਾ ਹੈ ਅਤੇ ਸਤਿ ਦਾ ਦਰਸ਼ਨ ਪ੍ਰਾਪਤ ਕਰ ਲੈਂਦਾ ਹੈ। ਪਵਿੱਤਰ ਪ੍ਰਵਚਨ ਈਮਾਨ ਦੇ ਨੂਰ ਨੂੰ ਹੋਰ ਉਜਲਾ ਕਰਕੇ ਇਸ਼ਕ ਤੇ ਆਗਿਆਕਾਰੀ ਨੂੰ ਪਕਿਆਈ ਅਤੇ ਦਰਿੜ੍ਹਤਾ ਦਿੰਦੇ ਹਨ। ਇਸ ਦਾ ਅੰਤਰੀਵ ਕੁਦਰਤ ਦਾ ਜਲਵਾ ਅਤੇ ਹਕੀਕਤ ਦਾ ਬਿਆਨ ਹੈ ਜਿਹੜਾ ਹੱਕਪ੍ਰਸਤ ਬੰਦੇ ਲਈ ਗ਼ੈਬ ਦੇ ਭੇਦਾਂ ਨੂੰ ਖੋਲ੍ਹ ਕੇ ਹਕੀਕਤ ਨੂੰ ਪਰਤੱਖ ਵਿਖਾ ਦਿੰਦਾ ਹੈ।



## ਫ਼ਜ਼ੀਲਤ ਅਤੇ ਬਰਕਤ (ਸਿਆਣਪ ਤੇ ਸੁਭਾਗ)

ਇਹ ਅਧਿਆਤਮਕ ਨਜ਼ਮ ਦਿਲ ਅਤੇ ਆਤਮਾ ਨੂੰ ਸਰਮਸਤ ਅਤੇ ਸਰਸ਼ਾਰ ਕਰ ਦਿੰਦੀ ਹੈ, ਦਰਸ਼ਨ-ਰਸਤੇ ਦਾ ਪਾਂਧੀ ਇਸ ਤੋਂ ਮਨ ਦਾ ਸਰੂਰ ਅਤੇ ਆਤਮਿਕ ਸੁਖ ਪ੍ਰਾਪਤ ਕਰਦਾ ਹੈ। ਇਹ ਕਲਾਮ ਬੇਜੋੜ ਅਤੇ ਬਰਕਤ ਵਾਲਾ ਹੈ, ਜਿਹੜਾ ਪਾਠਕ ਦਿਲੀ ਸ਼ਰਧਾ ਤੇ ਵਿਸ਼ਵਾਸ ਨਾਲ ਉਸ ਦੇ ਉਪਦੇਸ਼ਾਂ ਅਤੇ ਨਿਰਦੇਸ਼ਾਂ ਤੇ ਅਮਲ ਕਰਦਾ ਹੈ, ਉਹ ਨਿਰਸੰਦੇਹ ਵਾਹਿਗੁਰੂ ਦੀ ਨੇੜਤਾ ਲਈ ਚੁਣਿਆ ਜਾਂਦਾ ਹੈ ਅਤੇ ਦੁਨਿਆਵੀ ਪਰੇਸ਼ਾਨੀਆਂ ਤੇ ਦੁੱਖਾਂ ਤੋਂ ਮੁਕਤ ਹੋ ਜਾਂਦਾ ਹੈ। ਉਹ ਨਾਸ਼ਵਾਨ ਸੰਸਾਰਕ ਸੁਆਦਾਂ ਤੋਂ ਮੁਕਤੀ ਪ੍ਰਾਪਤ ਕਰ ਲੈਂਦਾ ਹੈ। ਇਸ ਬਾਣੀ ਦਾ ਕਮਾਲ ਅਤੇ ਕਲਿਆਣ ਹੱਦ ਤੋਂ ਵੱਧ ਹੈ ਜਿਸ ਨੂੰ ਲਿਖਤ ਵਿੱਚ ਲਿਆਉਣਾ ਸੰਭਵ ਨਹੀਂ, ਦਰਸ਼ਨ ਦੇ ਇੱਛੁਕ ਅਤੇ ਦਿੱਬ ਦ੍ਰਿਸ਼ਟੀ ਵਾਲੇ ਲੋਕ ਪਾਠ ਕਰਨ ਸਮੇਂ ਅਧਿਆਤਮਵਾਦ ਦੀ ਇਸ ਸ਼ਰਾਬ ਦਾ ਸੁਆਦ ਆਪ ਹੀ ਮਹਿਸੂਸ ਕਰ ਸਕਦੇ ਹਨ ਅਤੇ ਇਸ ਦੇ ਪ੍ਰਭਾਵ ਤੋਂ ਵਾਂਝੇ ਨਹੀਂ ਰਹਿ ਸਕਦੇ ਜਿਵੇਂ ਕਿ ਭਾਈ ਨੰਦ ਲਾਲ ਗੋਇਆ ਜੀ ਨੇ ਆਖਿਆ ਹੈ:-

*ਗੁਫ਼ਤਗੂ-ਏ-ਹਮਾਕਸ ਦਰ ਇਦਰਾਕ-ਏ-ਖ਼ੁਦ ਅਸਤ*
*ਲਬ ਫ਼ਿਰੋਬੰਦ ਕਿ ਤਾ ਮਹਰਮ-ਏ-ਅਸਰਾਰ ਸ਼ਵੀ*

ਅਰਥਾਤ ਇਸ ਦੁਨੀਆਂ ਵਿੱਚ ਹਰ ਕੋਈ ਹਉਮੈ ਦਾ ਸ਼ਿਕਾਰ ਹੈ ਅਤੇ ਕਿਸੇ ਨੂੰ ਵੀ ਆਪਣੇ ਤੋਂ ਛੁੱਟ ਕਿਸੇ ਹੋਰ ਗੱਲ ਦੀ ਵਿਹਲ ਨਹੀਂ ਹੈ। ਜੇ ਉਹ ਇਸ ਨੂੰ ਛੱਡ ਕੇ ਆਪਣੇ ਅੰਦਰ ਝਾਤ ਮਾਰੇ ਤਾਂ ਉਸਦੇ ਸਾਰੇ ਭੇਦ ਖੁੱਲ ਜਾਣ।

ਹਜ਼ਰਤ ਮੁਹੰਮਦ ਸਾਹਿਬ ਦਾ ਫ਼ਰਮਾਨ ਹੈ ਕਿ ਜਿਸ ਨੂੰ ਖ਼ੁਦਾਈ ਮਾਅਰਫ਼ਤ ਪ੍ਰਾਪਤ ਹੋ ਜਾਂਦੀ ਹੈ, ਉਸਦੀ ਜ਼ੁਬਾਨ ਤੇ ਜੰਦਰਾ ਲੱਗ ਜਾਂਦਾ ਹੈ।

## ਪ੍ਰਭਾਵ ਅਤੇ ਮਿਹਰ

ਇਹ ਪਵਿੱਤਰ ਗ੍ਰੰਥ ਹਮੇਸ਼ਾਂ ਰਹਿਣ ਵਾਲੀ ਦੌਲਤ ਤੇ ਸਦੀਵੀ ਪੂੰਜੀ ਦਾ ਭੰਡਾਰ ਹੈ ਜਿਹੜਾ ਕਿ ਪ੍ਰਭੂ ਦੀ ਆਗਿਆਕਾਰੀ ਸਦਕਾ ਪ੍ਰਾਪਤ ਹੁੰਦਾ ਹੈ। ਇਸ ਚਮਨ ਦੀ ਕਿਆਰੀ ਵਿਚ ਸੁਖ਼ਨ ਦੇ ਜਿਹੜੇ ਫ਼ੁੱਲ ਖਿੜਦੇ ਹਨ, ਉਨ੍ਹਾਂ ਤੋਂ ਅਦਵੈਤਵਾਦ ਤੇ ਅਧਿਆਤਮਵਾਦ ਦੀ ਖ਼ੁਸ਼ਬੋਈ ਫੈਲਦੀ ਹੈ। ਵਿਚਾਰ ਅਤੇ ਸੰਕਲਪਨਾ ਦੇ ਪੰਛੀ ਈਸ਼ਵਰ ਦੀ ਹਮਦ ਗਾਉਂਦੇ ਹਨ, ਉਸ ਦੀਆਂ ਸਿਫ਼ਤਾਂ ਦੇ ਗੀਤ ਗਾਉਂਦੇ ਹਨ। ਉਸ ਦੀ ਮਾਅਰਫ਼ਤ ਦੀਆਂ ਜੋਤਾਂ ਨਾਲ ਦਿਲ ਵਾਲਿਆਂ ਦੀ ਮਹਿਫ਼ਲ ਨੂਰੋ ਨੂਰ ਹੁੰਦੀ ਹੈ। ਸਿਦਕ ਦੇ ਰਸਤੇ ਦਾ ਰਾਹੀ ਇਸ ਪਵਿੱਤਰ ਕਿਤਾਬ ਦੀ ਪਾਕੀਜ਼ਾ ਸ਼ਰਾਬ ਦੀ ਖ਼ੁਮਾਰੀ ਵਿੱਚ ਡੁੱਬ ਕੇ ਅਧਿਆਤਮਿਕਤਾ ਅਤੇ ਹਕੀਕਤ ਦੀ ਸੋਝੀ ਪ੍ਰਾਪਤ ਕਰ ਲੈਂਦਾ ਹੈ। ਇਸ ਦਾ ਪਵਿੱਤਰ ਜਾਪ ਵਾਹਿਗੁਰੂ ਦੇ ਸਿਮਰਨ ਵਿਚ ਲੀਨਤਾ ਦੀ ਸੁਗਾਤ ਬਖ਼ਸ਼ਦਾ ਹੈ ਅਤੇ ਦਿਲ ਦੀ ਬੇਖ਼ੁਦੀ ਨਜ਼ਰ ਦੀ ਸਰਸ਼ਾਰੀ ਅਤੇ ਇਲਾਹੀ ਭੇਦਾਂ ਦੀ ਵਾਕਫ਼ੀ ਪ੍ਰਦਾਨ ਕਰਦਾ ਹੈ।

## ਹਕੀਕਤ ਦਾ ਖ਼ਜ਼ਾਨਾ

ਤਰੀਕਤ, ਹਕੀਕਤ ਅਤੇ ਮਾਅਰਫ਼ਤ ਦੇ ਰਸਤੇ ਵਿੱਚ ਇਲਾਹੀ ਦਰਸ਼ਨ ਦਾ

ਇਹ ਖ਼ਜ਼ਾਨਾ ਕਲਿਆਣਕਾਰੀਆਂ ਲਈ ਅਨਮੋਲ ਪੂੰਜੀ ਅਤੇ ਸਤਿ ਦੇ ਰਾਹ ਦੇ ਪਾਂਧੀਆਂ ਲਈ ਆਪਣੀ ਜਾਨ ਤੋਂ ਵੀ ਪਿਆਰਾ ਹੋ ਜਾਂਦਾ ਹੈ ਕਿਉਂਕਿ ਕੇਵਲ ਦਿੱਬ-ਦ੍ਰਿਸ਼ਟੀ ਵਾਲੇ ਹੀ ਇਸ ਅਦੁੱਤੀ ਮੋਤੀ ਦੀ ਕਦਰ ਸਮਝ ਸਕਦੇ ਹਨ।

**ਰਸ਼ਾਦਤ (ਅਗਵਾਈ)**

ਇਹ ਵਡਮੁੱਲੀ ਇਲਹਾਮੀ ਰਚਨਾ ਜਿਹੜੀ ਅਦਵੈਤਵਾਦ ਅਤੇ ਖ਼ੁਦਾਈ ਦੇ ਵਿਸ਼ੇ ਤੇ ਹੈ, ਵਿਸਤ੍ਰਿਤ ਅਤੇ ਸੰਪੂਰਨ ਹੈ ਅਤੇ ਇਸ ਦੇ ਫ਼ੈਜ਼ਭਰਪੂਰ ਵਗਦੇ ਚਸ਼ਮੇ ਤੋਂ ਰੂਹਾਨੀਅਤ ਦੇ ਬਾਗ਼ ਬਗ਼ੀਚੇ, ਤਾਜ਼ਗੀ ਅਤੇ ਆਨੰਦ ਪ੍ਰਾਪਤ ਕਰਦੇ ਹਨ।

**ਮੁਹਾਸਿਨ (ਖ਼ੂਬੀਆਂ)**

ਇਸ ਦਾ ਹਰੇਕ ਬੰਦ ਅਤੇ ਸ਼ੇਅਰ ਚਮਕਦਾਰ ਮੋਤੀਆਂ ਦੀ ਲੜੀ ਹੈ। ਹਰ ਸ਼ਬਦ ਤੌਹੀਦੀ ਰਹੱਸਾਂ ਅਤੇ ਪ੍ਰਕਾਸ਼ ਨਾਲ ਭਰਪੂਰ ਹੈ। ਇਸ ਦੀਆਂ ਲਿਖਤਾਂ ਵਿੱਚ ਨੈਣਾਂ ਅਤੇ ਹਿਰਦਿਆਂ ਲਈ ਅਧਿਆਤਮਵਾਦ ਦਾ ਵਚਿੱਤਰ ਦਰਸ਼ਨ ਮੌਜੂਦ ਹੈ। ਸੂਫ਼ੀਵਾਦ ਅਤੇ ਮਾਅਰਫ਼ਤ ਦੇ ਫੁੱਲ-ਕਲੀਆਂ ਤਰੀਕਤ ਵਾਲੇ ਬੰਦਿਆਂ ਨੂੰ ਖ਼ੁਸ਼ਬੋਈ ਨਾਲ ਸਰਸ਼ਾਰ ਕਰ ਦਿੰਦੀਆਂ ਹਨ। ਮਾਅਰਫ਼ਤ ਦੇ ਰਾਹੀ ਇਸ ਖਿਜ਼ਰ ਦੀ ਅਗਵਾਈ ਨਾਲ ਆਪਣੀ ਮੰਜ਼ਿਲ ਦਾ ਪਤਾ ਪਾ ਲੈਂਦੇ ਹਨ। ਇਸ ਦਾ ਦਿਲ ਖਿੱਚਵਾਂ ਬਿਆਨ ਸਿਦਕ ਦੇ ਰਾਹੀਆਂ ਨੂੰ ਅੰਤਰੀਵ ਦਾਤ, ਖ਼ੁਸ਼ੀ, ਰੌਸ਼ਨੀ ਅਤੇ ਸੰਤੋਖ ਪ੍ਰਦਾਨ ਕਰਦਾ ਹੈ।

**ਇਲਾਹੀ ਜਲਾਲ, ਰਹੱਸ ਅਤੇ ਇਸ਼ਕ**

ਇਸ ਪਵਿੱਤਰ ਗ੍ਰੰਥ ਦੀਆਂ ਦਾਰਸ਼ਨਿਕ ਸਿੱਖਿਆਵਾਂ ਤਾਲਿਬ-ਏ-ਹੱਕ ਨੂੰ ਸ਼ਰੀਅਤ ਤੇ ਤਰੀਕਤ ਦੇ ਰਸਤੇ ਤੋਂ ਕਾਮਯਾਬੀ ਨਾਲ ਗੁਜ਼ਾਰ ਕੇ ਮਾਅਰਫ਼ਤ ਅਤੇ ਹਕੀਕਤ ਦੀ ਮੰਜ਼ਿਲ, ਮਿਹਰ ਤੇ ਬਖ਼ਸ਼ਿਸ਼ ਦੇ ਸਥਾਨ ਤੱਕ ਪਹੁੰਚਾਉਂਦੀਆਂ ਹਨ, ਸੰਸਾਰਕ ਪ੍ਰਾਣੀਆਂ ਨੂੰ ਲਾਹੂਤ ਦੇ ਸਥਾਨ ਦਾ ਪਤਾ ਦਿੰਦੀਆਂ ਹਨ, ਪਰਮਾਤਮਾ ਦੀ ਪਾਕ ਜ਼ਾਤ ਦੇ ਅਦਵੈਤ ਗੁਣ ਸਦਕਾ ਤਾਲਿਬ ਨੂੰ ਇੱਕਮਿਕਤਾ ਅਤੇ ਲੀਨਤਾ ਬਖ਼ਸ਼ਦੀਆਂ ਹਨ, ਉਸ ਪਲ ਇਲਾਹੀ ਜ਼ਾਤ ਦਾ ਜਲਵਾ ਪ੍ਰਾਪਤ ਹੁੰਦਾ ਹੈ, ਦਾਰਸ਼ਨਿਕ ਤੌਹੀਦ ਦੇ ਮੁਕਾਮ ਵਿੱਚ ਫ਼ਨਾ ਤੇ ਗ਼ਰਕ ਹੋ ਕੇ ਰੱਬੀ ਜ਼ਾਤ ਦੇ ਸਾਗਰ ਵਿੱਚ ਮਿਲ ਜਾਂਦਾ ਹੈ ਕਿਉਂਕਿ ਇਲਾਹੀ ਇਸ਼ਕ ਇਹੀ ਹੈ ਪ੍ਰੰਤੂਸਤਿ ਦੀ ਤਲਬ ਅਤੇ ਉੱਚਤਮ ਸੁਭਾਗ ਉਸ ਸਤਿਗੁਰੂ, ਜਿਹੜਾ ਕਿ ਦੁਖਨਿਵਾਰਕ ਅਤੇ ਕਾਮਿਲ ਮੁਰਸ਼ਦ ਹੈ; ਦੀ ਮਿਹਰ ਸਦਕਾ ਹੀ ਮੁਰੀਦ ਅਤੇ ਸਿਦਕਵਾਨ ਬੰਦੇ ਨੂੰ ਪ੍ਰਾਪਤ ਹੁੰਦਾ ਹੈ।

**ਹਿਦਾਯਤ**

ਸੋਝੀ ਰੁਸ਼ਨਾਉਣ ਵਾਲੀ ਇਹ ਬਾਣੀ ਹਿਦਾਯਤ ਅਤੇ ਅਗਵਾਈ ਦੀ ਪ੍ਰਤੀਕ ਹੈ ਤੇ ਇਸ ਦਾ ਪਾਠ ਸੁਹਿਰਦ ਸ਼ਰਧਾਲੂਆਂ ਨੂੰ ਬੁਲੰਦੀਆਂ ਦੇ ਪਵਿੱਤਰ ਠਿਕਾਣਿਆਂ ਤੱਕ ਲੈ ਜਾਂਦਾ ਹੈ। ਦਿਲਾਂ ਨੂੰ ਸਿਮਰਨ ਦੀ ਸ਼ਕਤੀ ਨਾਲ ਜੀਵਨ ਦੀ ਦਾਤ ਬਖ਼ਸ਼ਦਾ ਹੈ। ਇਸ ਨਾਲ ਹਰ ਸਾਹ ਲਗਾਤਾਰ ਰੱਬ ਦਾ ਸਿਮਰਨ ਕਰਨ ਵਾਲਾ ਬਣ ਜਾਂਦਾ ਹੈ, ਮੁੱਖ ਪਾਕ ਖ਼ੁਦਾ ਦੀ ਉਸਤਤ ਕਰਨ ਵਿੱਚ ਵਿਅਸਤ ਹੋ ਕੇ ਪਰਮਾਤਮਾ ਦਾ ਧੰਨਵਾਦੀ ਬਣ ਜਾਂਦਾ ਹੈ ਅਤੇ ਸਾਧੂਸਤਿ ਦੇ ਰਸਤੇ ਵਿੱਚ ਦ੍ਰਿੜ੍ਹ ਅਤੇ ਸ਼ਰਧਾ ਵਿੱਚ ਸਿਦਕੀ ਤੇ ਸੱਚਾ ਬਣ ਜਾਂਦਾ ਹੈ। ਉਸ ਦੇ ਮਨ ਅਤੇ ਪ੍ਰਾਣ ਨੂਰੋ-ਨੂਰ ਹੋ ਜਾਂਦੇ ਹਨ, ਹਕੀਕੀ ਇਸ਼ਕ ਦਾ ਸੁਆਦ ਦੂਜੇ ਸਾਰੇ ਸੁਆਦਾਂ ਅਤੇ ਇੰਦਰੀਆਂ ਦੇ ਪ੍ਰਭਾਵਾਂ ਨੂੰ ਖਤਮ ਕਰ ਦੇਂਦਾ ਹੈ।

**ਦਰਿੜ੍ਹਤਾ**

ਸੁਹਿਰਦ ਬੰਦਾ ਕੇਵਲ ਵਾਹਿਗੁਰੂ ਦੀ ਪ੍ਰਾਪਤੀ ਨੂੰ ਆਪਣੇ ਸਨਮੁੱਖ ਰੱਖੇ ਤਾਂ ਜੋ ਇਲਾਹੀ ਰਹਿਮਤ ਦੀ ਵਰਖਾ ਆਪਣੇ ਸੁਹਿਰਦ ਇੱਛੁਕ ਨੂੰ ਆਪਣੇ ਰਹੱਸਾਂ ਦਾ ਮਹਿਰਮ ਬਣਾ ਦੇਵੇ ਅਤੇ ਉਸ ਦੀ ਆਤਮਿਕ ਦਰਿਸ਼ਟੀ ਨੂੰ ਰੌਸ਼ਨ ਕਰੇ। ਭਾਵੇਂ ਉਪਰੋਕਤ ਪਦਵੀ ਦੀ ਪ੍ਰਾਪਤੀ ਬਹੁਤ ਔਖੀ ਤੇ ਉੱਚੀ ਸ਼ਾਨ ਵਾਲੀ ਹੈ ਅਤੇ ਇਸ ਅਧਿਆਤਮਕ ਮੰਜ਼ਿਲ ਤੱਕ ਪਹੁੰਚਣ ਦਾ ਸੁਭਾਗ ਸਿਰਫ਼ ਸ਼ਰਧਾਵਾਨ ਤੇ ਸੁਹਿਰਦ ਬੰਦਿਆਂ ਲਈ ਹੀ ਹੈ ਪ੍ਰੰਤੂ ਇਲਾਹੀ ਮਿਹਰ ਤੋਂ ਬਿਨਾ ਕੇਵਲ ਆਪਣੇ ਹੀ ਬਲਬੂਤੇ ਤੇ ਇਹ ਦਰਜਾ ਕਿਸੇ ਨੂੰ ਪ੍ਰਾਪਤ ਨਹੀਂ ਹੋ ਸਕਦਾ ਜਿਵੇਂ ਕਿ ਸ਼ਾਇਰ ਨੇ ਕਿਹਾ ਹੈ:

"ਫ਼ਕੀਰੀ ਦੀ ਮੰਜ਼ਿਲ ਬਹੁਤ ਔਖੀ ਅਤੇ ਡੂੰਘੀ ਹੈ, ਉਥੇ ਹਰ ਕੋਈ ਨਹੀਂ ਪਹੁੰਚ ਸਕਦਾ।"

**ਰਮਜ਼ਾਂ, ਅਰਥਾਂ ਅਤੇ ਰਹੱਸਾਂ ਦਾ ਖ਼ਜ਼ਾਨਾ**

'ਜਪੁਜੀ ਸਾਹਿਬ' ਬਹੁਤ ਆਲੀਸ਼ਾਨ ਬਾਣੀ ਹੈ ਅਤੇ ਇਸ ਦੀਆਂ ਸੂਖਮ ਤੇ ਪਵਿੱਤਰ ਰਮਜ਼ਾਂ ਸੰਸਾਰ ਦੇ ਲੋਕਾਂ ਦੀ ਅਗਵਾਈ ਦਾ ਸਾਧਨ ਹਨ ਅਤੇ ਇਨ੍ਹਾਂ ਵਿੱਚ ਬੜੇ ਸ਼ੁਭ, ਸਾਰਥਿਕ ਅਤੇ ਹਕੀਕਤ ਤੋਂ ਵਾਕਫ਼ ਕਰਾਉਣ ਵਾਲੀਆਂ ਰਮਜ਼ਾਂ ਹਨ। ਮਾਨੋ ਇਹ ਰਹੱਸਾਂ ਦਾ ਭੰਡਾਰ ਹੈ, ਗਿਆਨਵਾਨ ਲੋਕ ਇਸ ਗ੍ਰੰਥ ਨੂੰ ਬਹੁਤ ਪਿਆਰਾ ਸਮਝਦੇ ਹਨ। ਸਾਹਿਬ-ਦਿਲ ਲੋਕਾਂ ਨੂੰ ਇਸ ਦਾ ਸਰਵਣ ਬਿਸਮਾਦ ਤੇ ਬੇਖ਼ੁਦੀ ਬਖ਼ਸ਼ਦਾ ਹੈ ਕਿਉਂਕਿ ਇਹ ਪਵਿੱਤਰ ਗ੍ਰੰਥ ਸੰਸਾਰ ਦੇ ਗ੍ਰੰਥਾਂ ਦਾ ਇਤਰ ਹੈ, ਸੂਰਜ ਵਾਂਗ ਪ੍ਰਕਾਸ਼ਮਾਨ ਹੈ ਅਤੇ ਹਦਾਇਤ ਦਾ ਨੂਰ ਵਰਸਾਉਂਦਾ ਹੈ।

**ਤੌਹੀਦ ਦਾ ਪਾਠ**

ਤੌਹੀਦ ਦੇ ਇਸ ਪਾਠ ਵਿੱਚ ਤਾਲਿਬ ਲਈ ਰੱਬੀ ਸਿਮਰਨ ਦਾ ਹੁਕਮ ਹੈ ਕਿਉਂਕਿ ਹਕੀਕੀ ਮਹਿਬੂਬ ਦਾ ਪਵਿੱਤਰ ਸਿਮਰਨ ਹੀ ਜੀਵਨ ਦਾ ਲਕਸ਼ ਹੈ, ਉਸ ਨਾਲ ਆਤਮਾ ਅਤੇ ਦਿਲ ਪੁਰਨੂਰ ਹੋ ਜਾਂਦਾ ਹੈ, ਤਾਲਿਬ ਰੱਬ ਨਾਲ ਇਕ ਹੋ ਕੇ ਉਸਦੀ ਦਰਗਾਹ ਵਿੱਚ ਪ੍ਰਵਾਨਿਤ ਹੋ ਜਾਂਦਾ ਹੈ।

ਇਹ ਪਵਿੱਤਰ ਕਲਾਮ ਮਾਅਰਫ਼ਤ ਦੀ ਮੰਜ਼ਿਲ ਤੱਕ ਅਗਵਾਈ ਕਰਨ ਵਾਲਾ ਅਤੇ ਮੁਕਤੀ ਦਾ ਰਾਹ ਦਰਸਾਉਣ ਵਾਲਾ ਹੈ ਅਤੇ ਇਸਦਾ ਜਾਪ ਮੁਰੀਦ ਨੂੰ ਸਦੀਵੀ ਸੁੱਖ ਪਹੁੰਚਾਉਣ ਵਾਲਾ ਹੁੰਦਾ ਹੈ, ਤੌਹੀਦ ਵਾਲਾ ਬੰਦਾ ਤੇ ਦਰਸ਼ਨ ਦਾ ਤਾਲਿਬ ਅਤੇ ਹੱਕ ਪ੍ਰਸਤ ਇਸ ਦੇ ਪਾਠ ਨਾਲ ਆਪਣੀ ਮੁਰਾਦ ਪਾ ਲੈਂਦਾ ਹੈ। ਇਹ ਪਵਿੱਤਰ ਗ੍ਰੰਥ ਜਿਹੜਾ ਕਿ 'ਜਪੁਜੀ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ, ਸਿਆਣਪ, ਦਰਸ਼ਨ ਦੇ ਭੰਡਾਰ ਅਤੇ ਅਧਿਆਤਮਵਾਦ ਤੇ ਸਤਿ ਦੀ ਖਾਣ ਹਜ਼ਰਤ ਬਾਬਾ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਮੁੱਖ ਤੋਂ ਉਚਰਿਆ ਹੈ। ਇਸ ਦਾ ਇੱਕ ਇੱਕ

ਸ਼ਬਦ ਜਿਹੜਾ ਕਿ ਲਿਖਤ ਵਿੱਚ ਆਇਆ ਹੈ, ਹੀਰੇ, ਮੋਤੀਆਂ ਤੋਂ ਜ਼ਿਆਦਾ ਮੁੱਲਵਾਨ ਹੈ। ਇਸ ਦਾ ਇੱਕ ਇੱਕ ਵਾਕ ਜਿਹੜਾ ਉੱਕਰਿਆ ਗਿਆਨ ਹੈ, ਵਾਹਿਗੁਰੂ ਦੀ ਉਸਤਤ ਦਾ ਸੂਚਕ ਹੈ, ਇਸ ਦਾ ਹਰੇਕ ਅੱਖਰ ਚਮਕਦਾ ਹੋਇਆ ਅਤੇ ਇਸ ਦੀ ਹਰੇਕ ਲਾਈਨ ਪ੍ਰਕਾਸ਼ ਭਰਪੂਰ ਹੈ। ਇਸ ਦੇ ਸ਼ਬਦਾਂ ਦੇ ਮੁੱਖ ਤੋਂ ਸਰਿਸ਼ਟੀ ਦੇ ਰਚਣਹਾਰੇ ਦੀ ਹਮਦ ਅਤੇ ਸਨਾ ਦਾ ਪ੍ਰਗਟਾਵਾ ਹੁੰਦਾ ਹੈ ਅਤੇ ਇਸ ਦਾ ਜਾਪ ਸੁੱਖ ਸ਼ਾਂਤੀ ਅਤੇ ਬਰਕਤ ਦਾ ਕਾਰਨ ਹੈ।

**ਸਤਿਕਾਰਯੋਗ ਮਕਸਦ**

ਇਸ ਦਰਸ਼ਨ-ਬਾਣੀ ਵਿੱਚੋਂ ਅੰਮ੍ਰਿਤ ਰਸ ਚੋਂਦਾ ਹੈ ਜਿਹੜਾ ਕਿ ਮਨੁੱਖ ਨੂੰ ਸਦੀਵੀ ਜੀਵਨ ਦੀ ਦਾਤ ਬਖ਼ਸ਼ਦਾ ਹੈ। ਇਸ ਦੀ ਹਰੇਕ ਤੁਕ ਮਾਅਰਫ਼ਤ ਅਤੇ ਹਕੀਕਤ ਦੀਆ ਰਮਜ਼ਾਂ ਨਾਲ ਭਰਪੂਰ ਹੈ। ਇਸ ਦਾ ਹਰੇਕ ਸਤਿਕਾਰਤ ਉਪਦੇਸ਼ ਸੱਚਾ ਅਤੇ ਉਚਾਈਆਂ ਵਾਲਾ ਹੈ। ਇਸ ਦਾ ਸ਼ੁਭ ਮਕਸਦ, ਸਿੱਖਿਆ, ਉਪਦੇਸ਼, ਹਦਾਇਤ, ਮਾਅਰਫ਼ਤ ਦੀ ਤਾਲੀਮ, ਨੇਕੀ ਦਾ ਹੁਕਮ ਤੌਹੀਦ, ਆਗਿਆਕਾਰੀ ਤੇ ਬੰਦਗੀ ਦੀ ਸਿੱਖਿਆ ਹੈ।

**ਸ਼ੈਲੀ**

ਸਤਿਕਾਰਯੋਗ ਗੁਰੂ ਸਾਹਿਬ ਨੇ ਇਸ ਰੱਬੀ ਬਾਣੀ ਨੂੰ ਮਿੱਠੀ, ਗੰਭੀਰ ਅਤੇ ਖੇੜਿਆਂ ਭਰੀ ਸ਼ੈਲੀ ਵਿਚ ਉਚਾਰਿਆ ਹੈ। ਹਰੇਕ ਪੰਕਤੀ ਉਪਦੇਸ਼ ਤੇ ਹਦਾਇਤ ਵੱਲ ਲਿਜਾਣ ਵਾਲੀ ਹੈ, ਸਗੋਂ ਸੰਪੂਰਨ ਗ੍ਰੰਥ ਅਸਲੋਂ ਹੀ ਹਮਦ, ਆਗਿਆਕਾਰੀ, ਮਾਅਰਫ਼ਤ ਅਤੇ ਹਕੀਕਤ ਦਾ ਦਫ਼ਤਰ ਹੈ। ਸਤਿਕਾਰਯੋਗ ਸਤਿਗੁਰੂ ਨੇ ਤੌਹੀਦ ਅਤੇ ਮਾਅਰਫ਼ਤ ਦਾ ਪਾਠ ਪੜ੍ਹਾ ਕੇ ਮੁਰੀਦਾਂ ਨੂੰ "ਹੱਕ-ਉਲ-ਯਕੀਨ" ਦੀ ਮੰਜ਼ਿਲ ਤੱਕ ਪਹੁੰਚਾਇਆ ਹੈ ਅਤੇ ਰੱਬੀ ਸਰਿਸ਼ਟੀ ਦੇ ਦ੍ਰਿਸ਼ ਵਿਖਾ ਕੇ ਹੱਕ ਦੇ ਰਸਤੇ ਤੇ ਇਨ੍ਹਾਂ ਨੂੰ ਸੇਧ ਬਖਸ਼ੀ ਹੈ।

**ਅੰਮ੍ਰਿਤ**

ਹੱਕੀ ਹਦਾਇਤ-ਕਰਤਾ ਸਤਿਗੁਰੂ ਸਾਹਿਬ ਨੇ ਸਾਡੇ ਉੱਤੇ ਅਜਿਹੀ ਸਦੀਵੀ ਮਿਹਰ ਤੇ ਨਿਰੰਤਰ ਦਿਆ ਦੀ ਬਖ਼ਸ਼ਿਸ਼ ਕੀਤੀ ਹੈ ਜਿਵੇਂ ਕਿ ਇਹ ਸਾਰੀ ਬਾਣੀ ਇਲਹਾਮੀ ਕਲਾਮ ਹੈ ਜਿਹੜਾ ਕਿ ਉਨ੍ਹਾਂ ਦੇ ਪਵਿੱਤਰ ਮੁੱਖ ਤੋਂ ਅੰਮ੍ਰਿਤ ਵਾਂਗ ਵਗਿਆ ਹੈ।

**ਹੱਕ ਵੱਲ ਪ੍ਰੇਰਨਾ**

ਇਸ ਦਾ ਹਰੇਕ ਸ਼ੁਭ ਵਾਕ ਮੁਰੀਦ ਨੂੰ ਸਤਿ ਦੇ ਮਾਰਗ ਵੱਲ ਪ੍ਰੇਰਦਾ ਹੈ ਅਤੇ ਬੰਦੇ ਨੂੰ ਨੇਕ ਅਮਲ ਕਰਨ ਅਤੇ ਆਗਿਆਕਾਰੀ ਤੇ ਬੰਦਗੀ ਦੇ ਰਸਤੇ ਤੇ ਚਲਣ ਲਈ ਅਡੋਲਤਾ ਅਤੇ ਦ੍ਰਿੜ੍ਹਤਾ ਪ੍ਰਦਾਨ ਕਰਦਾ ਹੈ। ਇਸ ਗ੍ਰੰਥ ਵਿੱਚ ਅਧਿਆਤਮਕ ਸੂਹਜਵਾਦ ਦੇ ਦਰਸ਼ਕਾਂ, ਮਾਅਰਫ਼ਤ ਦੇ ਨੂਰ ਦੇ ਚਾਹਵਾਨਾਂ ਲਈ ਅਣਗਿਣਤ ਜਲਵੇ ਹਨ ਜਿਨ੍ਹਾਂ ਨੂੰ ਲਿਖਤ ਵਿਚ ਲਿਆਉਣਾ ਸੰਭਵ ਨਹੀਂ।

**ਮੁਬਾਰਕ ਸ਼ਖਸ਼ੀਅਤ**

ਸਤਿਕਾਰਯੋਗ ਸਤਿਗੁਰੂ ਸਾਹਿਬ ਦੀ ਮੁਬਾਰਕ ਸ਼ਖ਼ਸੀਅਤ ਕਿਸੇ ਬਿਆਨ ਜਾਂ ਵਿਆਖਿਆ ਦੀ ਮੁਥਾਜ ਨਹੀਂ ਹੈ ਪਰੰਤੂਏਸ਼ੀਆ, ਪੂਰਬ ਤੇ ਪੱਛਮ ਵਿੱਚ ਕੌਣ ਹੈ ਜਿਹੜਾ ਇਸ ਪ੍ਰਸ਼ੰਸਾਯੋਗ ਅਤੇ ਰੱਬ ਵਲੋਂ ਪ੍ਰਵਾਣਿਤ ਸ਼ਖ਼ਸੀਅਤ ਨੂੰ ਨਾ ਜਾਣਦਾ ਹੋਵੇ। ਉਨ੍ਹਾਂ ਦੇ ਪਰਵਚਨ ਸੂਰਜ ਤੋਂ ਵੱਧ ਪ੍ਰਤੱਖ, ਉਨ੍ਹਾਂ ਦੀਆਂ ਕਰਾਮਾਤਾਂ ਰੌਸ਼ਨ, ਸਪਸ਼ਟ ਤੇ ਉਨ੍ਹਾਂ ਦਾ ਮੁਬਾਰਕ ਨਾਂ ਪਵਿੱਤਰ ਤੇ ਪ੍ਰਕਾਸ਼ਵਾਨ ਹੈ। ਭਾਰਤ ਦੇ ਗੌਰਵ, ਸੰਸਾਰ ਦੀ ਪ੍ਰਸ਼ੰਸਾ ਦੇ ਪਾਤਰ ਅਤੇ ਏਸ਼ੀਆ ਦੇ ਨਾਜ਼ਦਾ ਕਾਰਨ, ਇਹ ਸ਼ਖ਼ਸ਼ੀਅਤ ਗੁਰੂ ਨਾਨਕ ਦੇਵ ਜੀ ਦੀ ਹੈ।

**ਸਿਮਰਨ ਅਤੇ ਜਾਪ ਦਾ ਗੁਲਦਸਤਾ**

ਸਿਮਰਨ ਅਤੇ ਜਾਪ ਦਾ ਇਹ ਗੁਲਦਸਤਾ 'ਜਪੁਜੀ ਸਾਹਿਬ' ਪੰਜਾਬੀ ਕਾਵਿ ਅਤੇ ਗੁਰਮੁਖੀ ਵਿੱਚ ਹੈ, ਜਿਸ ਨੂੰ ਰੱਬੀ ਦਰਗਾਹ ਦੀ ਚੋਣਵੀਂ ਸ਼ਖ਼ਸੀਅਤ, ਮਾਅਰਫ਼ਤ ਦੇ ਆਕਾਸ਼ ਦੇ ਸੂਰਜ, ਹਕੀਕਤ ਦੇ ਅਸਮਾਨ ਦੇ ਚੰਨ, ਇਮਾਮ, ਪੈਗ਼ੰਬਰ ਸਿੱਖ ਧਰਮ ਦੇ ਮੋਢੀ ਸ੍ਰੀਮਾਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਿਹੜੇ ਪੰਦਰਵੀਂ ਸਦੀ ਈਸਵੀ ਵਿੱਚ ਭਾਰਤ ਦੇ ਸੂਬੇ ਪੰਜਾਬ ਵਿੱਚ ਪਧਾਰੇ, ਬੇਖ਼ੁਦੀ ਦੀ ਅਵਸਥਾ ਵਿੱਚ ਉਚਾਰਿਆ।

ਇਹ ਬਾਣੀ ਜਿਹੜੀ ਕਿ ਇਲਾਹੀ ਵਿਚਾਰਾਂ ਦਾ ਸੰਗ੍ਰਹਿ ਹੈ, ਪਵਿੱਤਰ ਅਤੇ ਸਰਵਉੱਚ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਗਾਜ਼ ਵਿੱਚ ਸ਼ਾਮਲ ਕੀਤੀ ਹੋਈ ਹੈ ਜੋ ਸਿੱਖਾਂ ਦੇ ਪਵਿੱਤਰ ਗ੍ਰੰਥ, ਅਗਵਾਈ ਅਤੇ ਹਦਾਇਤ ਲਈ ਕਾਮਿਲ ਮੁਰਸ਼ਦ ਦੀ ਸੂਰਤ ਵਿੱਚ ਬਿਰਾਜਮਾਨ ਹੈ।

**ਰਚਨਾ ਦਾ ਸਮਾਂ ਅਤੇ ਸੰਮਤ**

ਸਤਿਕਾਰਯੋਗ ਗੁਰੂ ਸਾਹਿਬ ਨੇ ਪੰਜ ਸੌ ਸਾਲ ਪਹਿਲਾਂ 1469 ਈ. ਮੁਤਾਬਿਕ 1526 ਬਿਕ੍ਰਮੀ ਕੱਤਕ ਸੁਦੀ ਪੂਰਨਮਾਸ਼ੀ ਨੂੰ ਜਗਤ ਦੀ ਅਗਵਾਈ ਲਈ ਇਸ ਜੀਵੰਤ ਬਾਗ਼ ਵਿੱਚ ਤਸ਼ਰੀਫ ਲਿਆ ਕੇ ਹਦਾਇਤ ਤੇ ਸਿੱਖਿਆ ਦੀ ਜੋਤ ਜਗਾਈ।

**ਜਨਮਭੂਮੀ**

ਸਤਿਕਾਰਯੋਗ ਲੇਖਕ ਦੀ ਪਵਿੱਤਰ ਜਨਮਭੂਮੀ ਨਨਕਾਣਾ ਸਾਹਿਬ ਹੈ ਜਿਹੜਾ ਕਿ ਇਸ ਸਮੇਂ ਪੱਛਮੀ ਪੰਜਾਬ (ਪਾਕਿਸਤਾਨ) ਵਿੱਚ ਸਥਿਤ ਹੈ।

**ਜਨਮ ਅਤੇ ਅਕਾਲ ਚਲਾਣੇ ਦਾ ਸਾਲ ਅਤੇ ਆਯੂ**

ਉਨ੍ਹਾਂ ਦੇ ਸ਼ੁਭ ਜਨਮ ਦਾ ਸਾਲ ਉਪਰੋਕਤ ਹੈ ਅਤੇ ਅਕਾਲ ਚਲਾਣੇ ਦਾ ਸਾਲ 1539 ਈਸਵੀ ਮੁਤਾਬਿਕ 1596 ਬਿਕ੍ਰਮੀ ਅੱਸੂਵਦੀ ਦਸਵੀਂ ਹੈ। ਉਨ੍ਹਾਂ ਦੀ ਉਮਰ ਲੱਗਭੱਗ ਸੱਤਰ ਸਾਲ ਸੀ।

**ਨੌਂ ਇਮਾਮ ਸਤਿਗੁਰੂ ਸਾਹਿਬਾਨ**

ਉਨ੍ਹਾਂ ਨੂੰ ਪਹਿਲੇ ਸਤਿਗੁਰੂ, ਪੈਗ਼ੰਬਰ ਤੇ ਪਹਿਲੇ ਇਮਾਮ ਆਖਿਆ ਤੇ ਗਿਣਿਆ ਜਾਂਦਾ ਹੈ। ਉਨ੍ਹਾਂ ਪਿੱਛੋਂ ਨੌਂ ਦੂਜੇ ਇਮਾਮ ਤੇ ਗੁਰੂ ਸਾਹਿਬਾਨ ਗੁਰਿਆਈ ਦੇ ਤਖ਼ਤ ਤੇ ਹਦਾਇਤ ਦੀ ਗੱਦੀ ਤੇ ਬਿਰਾਜਮਾਨ ਹੋਏ ਹਨ ਅਤੇ ਉਨ੍ਹਾਂ ਨੇ ਜਗਤ ਦੀ ਲੁਕਾਈ ਨੂੰ ਤੌਹੀਦ ਦੀ ਸਿੱਖਿਆ, ਹਦਾਇਤ ਅਤੇ ਉਪਦੇਸ਼ਾਂ ਦਾ ਨੂਰ ਬਖ਼ਸ਼ਿਆ ਹੈ ਪ੍ਰੰਤੂ ਅਸਲ ਵਿਚ ਦਸੇ ਗੁਰੂ ਸਾਹਿਬਾਨ ਇਕੋ ਹੀ ਜੋਤ ਦੇ ਪਵਿੱਤਰ ਨੂਰ ਹਨ।

**ਗੁਰੂ ਗ੍ਰੰਥ ਸਾਹਿਬ**

ਇਸ ਸਮੇਂ ਨੂਰ, ਗਿਆਨ ਅਤੇ ਰਹੱਸਾਂ ਦਾ ਖ਼ਜਾਨਾ ਤੇ ਦਸ ਗੁਰੂ ਸਾਹਿਬਾਨ ਦੀ ਪਾਕ ਮਿਸ਼ਅਲ, ਕੱਲਯੁਗ ਦੇ ਪੈਗ਼ੰਬਰ, ਤਖ਼ਤ ਅਤੇ ਅਲਮ, ਛਤਰ ਅਤੇ ਚੌਰ ਦੇ ਮਾਲਕ

ਹਕੀਕਤ ਦੇ ਸੂਚਕ ਅਦਵੈਤਵਾਦ ਦੇ ਸੋਮੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ ਅਤੇ ਉਨ੍ਹਾਂ ਨੂੰ ਸਦੀਵੀ ਗੁਰਿਆਈ, ਸਾਹਿਬੀ ਅਤੇ ਸਿੱਖਿਆ ਦਾ ਫ਼ਰਜ਼ ਸੌਂਪਿਆ ਗਿਆ ਹੈ। ਸ਼ਾਇਰ ਨੇ ਕਿਹਾ ਹੈ "ਸ੍ਰੀ ਗੁਰੂ ਨਾਨਕ ਸਾਹਿਬ ਤੋਂ ਖ਼ਾਲਸਾ ਦੇ ਦਰਖ਼ਤ ਨੇ ਪਰਵਰਿਸ਼ ਪਾਈ ਕਲਗੀਧਰ, ਪਾਤਸ਼ਾਹ ਨੇ ਖ਼ਾਲਸਾ ਅਤੇ ਸੰਗਤ ਨੂੰ ਸਤਿਗੁਰੂ ਦੀ ਦਾਤ ਬਖ਼ਸ਼ੀ"। ਗੁਰੂ ਗ੍ਰੰਥ ਸਾਹਿਬ ਗੁਰਿਆਈ ਦੇ ਤਖ਼ਤ ਤੇ ਸੁਸ਼ੋਭਤ ਹਨ। ਸਾਡੀ ਖ਼ੁਸ਼ਕਿਸਮਤੀ ਹੈ ਕਿ ਸਾਨੂੰ ਗੁਰੂ ਗ੍ਰੰਥ ਜਿਹਾ ਕਾਮਿਲ ਮੁਰਸ਼ਦ ਮਿਲਿਆ।

**ਰੱਬੀ ਨੂਰ ਦਾ ਸੋਮਾ**

ਉਨ੍ਹਾਂ ਦੇ ਉਚੇਰੇ ਗੁਣਾਂ ਵਾਲੀ ਸ਼ਖ਼ਸੀਅਤ ਵਿੱਚ ਸਭ ਤਰ੍ਹਾਂ ਦੇ ਕਮਾਲ ਇਕੱਤਰ ਹੋਏ ਹਨ ਅਤੇ ਉਨ੍ਹਾਂ ਦੀਆਂ ਸਿੱਖਿਆਵਾਂ ਅਤੇ ਰਚਨਾਵਾਂ ਸਦਕਾ ਪੂਰਾ ਜਗਤ ਤ੍ਰਿਪਤ ਅਤੇ ਆਨੰਦਤ ਹੈ। ਉਨ੍ਹਾਂ ਦਾ ਸੀਨਾ ਮਾਅਰਫ਼ਤ ਦਾ ਖ਼ਜ਼ਾਨਾ, ਹਕੀਕਤ ਦੀ ਖਾਣ ਅਤੇ ਰੱਬੀ ਨੂਰ ਦਾ ਪਵਿੱਤਰ ਸੋਮਾ ਹੈ। ਇਲਾਹੀ ਰਹੱਸ ਤੇ ਨੂਰ ਉਨ੍ਹਾਂ ਲਈ ਪ੍ਰਗਟ ਤੇ ਪ੍ਰਤੱਖ ਹੈ। ਉਨ੍ਹਾਂ ਦੀਆ ਕਰਾਮਾਤਾਂ ਅਣਗਿਣਤ ਹਨ ਜੋ ਉਨ੍ਹਾਂ ਦੇ ਪਵਿੱਤਰ ਮੁੱਖ ਤੋਂ ਮਿਹਰ ਦੀ ਵਰਖਾ ਵਾਂਗ ਬਰਸਦੀਆਂ ਹਨ। ਉਨ੍ਹਾਂ ਤੋਂ ਅਣਗਿਣਤ ਮੁਅਜਿਜ਼ੇ ਪ੍ਰਗਟ ਹੋਏ ਹਨ। ਉਨ੍ਹਾਂ ਜਿਹੀਆਂ ਕਰਾਮਾਤਾਂ ਅਤੇ ਕਸ਼ਫ਼ ਹਾਲੇ ਤੱਕ ਵੇਖਣ ਵਿੱਚ ਨਹੀਂ ਆਏ। ਇਸ ਨੂੰ ਸੁਹਿਰਦ ਮੁਰੀਦਾਂ ਦੇ ਜਾਪ ਲਈ ਇਲਾਹੀ ਜ਼ਾਤ ਦੀ ਭਾਲ ਕਰਨ ਵਾਲੇ ਸ਼ਰਧਾਲੂਆਂ ਲਈ 'ਜਪੁਜੀ ਸਾਹਿਬ' ਦਾ ਨਾਂ ਦਿੱਤਾ ਗਿਆ ਹੈ। ਬੇਸ਼ਕ ਇਹ ਅਦਵੈਤਵਾਦ ਦਾ ਗੀਤ ਹੈ ਜਿਹੜਾ ਕਿ ਚਾਹਵਾਨਾਂ ਨੂੰ ਰੱਬੀ ਨੇੜਤਾ ਬਖ਼ਸ਼ਦਾ ਹੈ ਅਤੇ ਵਹਿਮਾਂ ਵਿਚੋਂ ਹਕੀਕਤ ਦਾ ਰਸਤਾ ਦਰਸਾਉਂਦਾ ਹੈ। ਆਮ ਤੌਰ ਤੇ ਅਣਗਿਣਤ ਚਾਹਵਾਨਾਂ, ਸ਼ਰਧਾਲੂਆਂ, ਸਿੱਖਾਂ ਨੇ ਇਸ ਰੱਬੀ ਬਾਣੀ ਨੂੰ ਕੰਠ ਕਰ ਲਿਆ ਹੈ ਅਤੇ ਇਸ ਦਾ ਅਪਾਰ ਪਾਠ ਕਰਕੇ ਆਤਮਾ ਤੇ ਮਨ ਦੀ ਸ਼ਾਂਤੀ ਪ੍ਰਾਪਤ ਕਰਦੇ ਹਨ। ਹਕੀਕਤ ਦੇ ਇਸ ਨੂਰ ਨਾਲ ਅਭਿਮਾਨ, ਹਉਮੈ, ਅਗਿਆਨਤਾ, ਕੁਰਾਹੇ ਤੇ ਮਨਾਂ ਦੀ ਸਿਆਹੀ ਦੇ ਹਨੇਰੇ ਮਿਟਦੇ ਹਨ।

ਸਤਿਕਾਰਯੋਗ ਸਤਿਗੁਰੂ ਸਾਹਿਬ ਸੰਗਤਾਂ ਦੇ ਇਮਾਮ ਤੇ ਸੰਤਾਂ ਦੇ ਆਗੂ, ਅਤਿਅੰਤ ਮਿੱਠ ਬੋਲੜੇ ਸਨ ਅਤੇ ਆਪਣੇ ਆਪ ਵਿੱਚ ਮਹਿਫ਼ਲ ਦਾ ਦਰਸ਼ਨ ਰਖਦੇ ਸਨ। ਕਰਾਮਾਤਾਂ, ਵਡਿਆਈਆਂ, ਰੱਬੀ ਮਾਅਰਫ਼ਤ ਲਈ ਅਦੁੱਤੀ ਅਤੇ ਜਗਤ ਪ੍ਰਸਿੱਧ ਸਨ। ਉਨ੍ਹਾਂ ਦੀ ਪਵਿੱਤਰ ਹਸਤੀ ਮਿਹਰ ਦਾ ਸਰਚਸ਼ਮਾ, ਬਖ਼ਸ਼ਿਸ਼ ਅਤੇ ਦਾਤ ਦਾ ਸੋਮਾ ਰਹੀ ਹੈ।

**ਇਤਿਹਾਦ ਅਤੇ ਮੁਹੱਬਤ**

ਸਤਿਕਾਰਯੋਗ ਗੁਰੂ ਸਾਹਿਬ ਲੋਕਾਈ ਦੇ ਮਿੱਤਰ ਅਤੇ ਅਦਵੈਤਵਾਦ ਦੇ ਆਸ਼ਕ ਸਨ। ਏਕਤਾ ਅਤੇ ਮੁਹੱਬਤ ਉਨ੍ਹਾਂ ਦਾ ਦਸਤੂਰ ਸੀ। ਨੇਕੀ ਅਤੇ ਲੋਕ-ਸੇਵਾ ਉਨ੍ਹਾਂ ਦਾ ਵਤੀਰਾ, ਮਨੁੱਖਤਾ ਦੀ ਭਲਾਈ ਅਤੇ ਕਲਿਆਣ ਉਨ੍ਹਾਂ ਦਾ ਨਿੱਤਨੇਮ ਸੀ। ਸ਼ਾਇਰ ਦੇ ਲਫ਼ਜ਼ਾਂ ਅਨੁਸਾਰ ਮਿਹਰਬਾਨੀਆਂ ਦੇ ਸਾਗਰ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਯੁੱਗਾਂ ਯੁੱਗਾਂ ਦੀ ਹਦਾਇਤ ਦਾ ਭੰਡਾਰ ਹਨ।

**ਸੁਭਾਅ ਤੇ ਧਰਮ**

ਉਨ੍ਹਾਂ ਦਾ ਸੁਭਾਅ, ਧਰਮ ਅਤੇ ਨਿੱਤਨੇਮ ਤੌਹੀਦ ਪ੍ਰਸਤੀ ਹੈ, ਉਨ੍ਹਾਂ ਦਾ ਅਮਲ ਪਾਕ ਖ਼ੁਦਾ ਦੀ ਹਮਦ ਤੇ ਸਨਾ ਨੂੰ ਗਾਉਣਾ ਅਤੇ ਉਸ ਦਾ ਸਿਮਰਨ ਜਾਰੀ ਰੱਖਣਾ ਹੈ। ਸ਼ਾਇਰ ਨੇ ਕਿਹਾ ਹੈ, "ਉਹ ਬੇਪਰਵਾਹ ਖ਼ੁਦਾ ਦੀ ਹਸਤੀ ਦੇ ਸੂਚਕ ਹਨ ਤੇ ਸੁਭਾਅ ਅਨੁਸਾਰ ਹੱਕ-ਪ੍ਰਸਤ, ਹੱਕ-ਪਸੰਦ ਅਤੇ ਹੱਕ-ਨਿਵਾਜ਼ਹਨ।"

**ਬਰਾਬਰੀ ਦੇ ਪ੍ਰਚਾਰਕ ਤੇ ਕੌਮਾਂ ਦੇ ਸੁਧਾਰਕ**

ਉਹ ਕੌਮਾਂ ਦੇ ਸੁਧਾਰਕ, ਧਰਮ ਦੇ ਪੇਸ਼ਵਾ, ਲੋਕਾਈ ਦੇ ਆਗੂ, ਬਰਾਬਰੀ ਦੇ ਪ੍ਰਚਾਰਕ, ਮਾਨਵ ਭਾਈਚਾਰੇ ਦੇ ਹਾਮੀ, ਦਿਆ ਅਤੇ ਬਖ਼ਸ਼ਿਸ਼ ਦੇ ਧਾਰਕ, ਰਹਿਮਤ ਦੇ ਸੂਚਕ, ਅਦਵੈਤਵਾਦ ਦੇ ਮਾਲਕ, ਮਾਅਰਫ਼ਤ ਦੇ ਸੂਰਜ, ਅਗਿਆਨਤਾ ਨੂੰ ਮਿਟਾਉਣ ਵਾਲੇ ਕਾਮਿਲ ਮੁਰਸ਼ਦ, ਸਿਦਕ ਅਤੇ ਸਚਾਈ ਦਾ ਝੰਡਾ ਚੁੱਕਣ ਵਾਲੇ, ਲੋਕਾਈ ਦੇ ਪੈਗ਼ੰਬਰ, ਸ੍ਰਿਸ਼ਟੀ ਦੇ ਇਮਾਮ, ਹਿਕਮਤ ਦੇ ਖ਼ਜ਼ਾਨੇ, ਤਪੱਸਿਆ ਦੀ ਮੂਰਤ, ਹਕੀਕਤ ਨੂੰ ਦਰਸਾਉਣ ਵਾਲੇ, ਸਬਰ ਸ਼ੁਕਰ ਤੇ ਸੰਤੋਖ ਦੀ ਸੂਰਤ, ਰਜ਼ਾ ਤੇ ਤਸਲੀਮ ਦੀ ਮੰਜ਼ਿਲ ਦੇ ਵਸਨੀਕ, ਕਰਮ ਅਤੇ ਕਥਨ ਦੇ ਸੱਚੇ, ਬੰਦਗੀ ਤੇ ਆਗਿਆਕਾਰੀ ਦੇ ਪੈਕਰ, ਆਦਿ ਤੋਂ ਅੰਤ ਤੱਕ ਇਬਾਦਤ ਅਤੇ ਪਰਤੱਖ ਖ਼ੂਬੀ ਤੇ ਨੇਕੀ ਸਨ। ਉਨ੍ਹਾਂ ਦੀ ਸਿੱਖਿਆ, ਉਪਦੇਸ਼ ਅਤੇ ਹਦਾਇਤ ਤੇ ਬਰਕਤ, ਧਰਮ, ਕੌਮ, ਸੰਪਰਦਾਇ, ਤਬਕੇ, ਦੇਸ਼, ਰੰਗ, ਜਾਤੀ ਆਦਿ ਦੇ ਭੇਦ ਭਾਵ ਤੋਂ ਬਿਨਾਂ ਸਾਰੇ ਸੰਸਾਰ ਲਈ ਬਰਾਬਰ ਹਨ ਅਤੇ ਉਨ੍ਹਾਂ ਦੇ ਹਰ ਪ੍ਰਵਚਨ ਅਤੇ ਫ਼ੁਰਮਾਨ ਵਿੱਚ ਸੁਧਾਰ ਤੇ ਸਿੱਖਿਆ ਨਿਹਤ ਹੈ।

**ਪ੍ਰਚਾਰ ਅਤੇ ਯਾਤਰਾ**

ਉਨ੍ਹਾਂ ਨੇ ਇਸਮ-ਏ-ਆਜ਼ਮ (ਨਾਮ), ਬੰਦਗੀ ਦੇ ਉਪਦੇਸ਼ ਅਤੇ ਰੱਬ ਦੀ ਆਗਿਆਕਾਰੀ ਦੀ ਸਿੱਖਿਆ ਦੇਣ ਲਈ ਭਾਰਤ ਦੇ ਦੂਰ ਦੁਰਾਡੇ ਇਲਾਕਿਆਂ ਦੀ ਯਾਤਰਾ ਕੀਤੀ ਅਤੇ ਏਸ਼ੀਆ ਦੇ ਵੱਖੋ ਵੱਖਰੇ ਦੇਸ਼ਾਂ ਵਿੱਚ ਗਏ ਜਿਵੇਂ ਕਿ ਇਰਾਕ, ਅਜਮ ਅਤੇ ਅਰਬ ਵੀ ਵੇਖੇ ਅਤੇ ਲੋੜ ਅਨੁਸਾਰ ਆਪਣੀ ਗੱਲ ਪਹੁੰਚਾਉਣ ਲਈ ਨਜ਼ਮ ਦਾ ਮਾਧਿਅਮ ਵਰਤਿਆ, ਜਿਹੜੀ ਕਿ ਇਸ ਪਵਿੱਤਰ ਪੁਸਤਕ ਵਿੱਚ ਅੰਕਿਤ ਹੈ।

## ਜਪੁਜੀ ਸਾਹਿਬ ਦੀਆਂ ਉਚੇਰੀਆਂ ਸਿੱਖਿਆਵਾਂ

ਮਤਲਅ-ਏ-ਅਨਵਾਰ-ਏ-ਜ਼ਾਤ-ਏ-ਮੁਸਤਤਾਬ
ਜੁਮਲਾ ਆਲਮ - ਅਜ਼ਵਜੂਦਸ਼ ਫ਼ੈਜ਼ਯਾਬ

(ਉਨ੍ਹਾਂ ਦੀ ਪਵਿੱਤਰ ਹਸਤੀ ਇਲਾਹੀ ਨੂਰ ਦਾ ਪ੍ਰਕਾਸ਼ ਹੈ ਜਿਸ ਤੋਂ ਸਾਰਾ ਸੰਸਾਰ ਤੇ ਕੁਲ ਸ੍ਰਿਸ਼ਟੀ ਲਾਭ ਪ੍ਰਾਪਤ ਕਰਦੀ ਹੈ)

**ਪਾਉੜੀ 1,6**

ਹਜ਼ਰਤ ਬਾਬਾ ਗੁਰੂ ਨਾਨਕ ਦੇਵ ਸਾਹਿਬ ਨੇ ਆਪਣੇ ਸੁਹਿਰਦ ਮੁਰੀਦਾਂ ਤੇ ਰੱਬ ਦੇ ਬੰਦਿਆਂ ਨੂੰ ਚੰਗੇ ਕਰਮਾਂ ਅਤੇ ਨੇਕੀ ਦੇ ਪ੍ਰਚਾਰ ਕਰਨ ਦਾ ਉਪਦੇਸ਼ ਦਿੱਤਾ ਅਤੇ ਫ਼ਰਮਾਇਆ ਕਿ ਪਾਕ ਰੱਬ ਦੀ ਨੇੜਤਾ ਜਾਪ, ਸਿਮਰਨ ਅਤੇ ਇਲਾਹੀ ਮਦਦ, ਹਿਰਦੇ ਦੀ ਸਫ਼ਾਈ ਨਾਲ ਪ੍ਰਾਪਤ ਹੁੰਦੀ ਹੈ ਅਤੇ ਸੂਫ਼ੀਆਂ ਦੀ ਮੁਰਾਦ ਜ਼ਾਹਰੀ ਵਸਤਰ ਨਹੀਂ ਹਨ। ਮਨ ਦੇ ਹਜ਼ੂਰੀ ਵਿਚਾਰ, ਸਿਮਰਨ ਆਪਣੇ ਅੰਦਰ ਦੀ ਸ਼ੁੱਧੀ ਅਤੇ ਕਾਮਿਲ ਮੁਰਸ਼ਦ ਦੀ ਮਿਹਰ ਅਤੇ ਨਦਰ

ਸਦਕਾ ਮਿਲ ਸਕਦੀ ਹੈ ਕਿਉਂਕਿ ਉਹ ਗੁਰੂ ਹੀ ਹੈ ਜਿਹੜਾ ਆਪਣੇ ਭਗਤ ਲਈ ਰੂਹਾਨੀਅਤ ਦੇ ਦਰ ਖੋਲਦਾ ਤੇ ਉਸ ਨੂੰ ਮਾਅਰਫ਼ਤ ਦੀ ਮੰਜ਼ਿਲ ਤੇ ਪਹੁੰਚਾਉਂਦਾ ਹੈ।

**ਪਾਉੜੀ 4,5,6**

ਤਪੱਸਿਆ, ਆਗਿਆਕਾਰੀ, ਸੇਵਾ, ਸੰਤੋਖ, ਸਬਰ, ਸ਼ੁਕਰ, ਰਜ਼ਾ, ਭਾਣਾ ਮੰਨਣਾ, ਮੁਹੱਬਤ, ਮਿਹਨਤ, ਮੁਸ਼ੱਕਤ, ਦਰਸ਼ਨ, ਜਾਪ, ਸਿਮਰਨ, ਭਗਤੀ ਅਤੇ ਸੱਚੀ ਬੰਦਗੀ ਤੋਂ ਬਿਨਾਂ ਤਾਲਿਬ ਨੂੰ ਮਨ ਦੀ ਮੁਰਾਦ ਪ੍ਰਾਪਤ ਨਹੀਂ ਹੋ ਸਕਦੀ, ਐਪਰ ਮੁਰਸ਼ਦ-ਏ-ਕਾਮਿਲ ਦੀ ਰਹਿਬਰੀ ਸਦਕਾ ਰੂਹਾਨੀ ਮੰਜ਼ਿਲਾਂ ਅਤੇ ਮਾਅਰਫ਼ਤ ਦੇ ਪੜਾਅ ਵਧੇਰੇ ਨੇੜੇ ਨਜ਼ਰ ਆਉਂਦੇ ਹਨ।

**ਪਾਉੜੀ 4,30**

ਫ਼ਰਮਾਉਂਦੇ ਹਨ ਕਿ ਸਾਡਾ ਪਰਵਰਦਿਗਾਰ ਅਤੇ ਸਿਰਜਣਹਾਰ ਉਹ ਰੱਬ ਹੈ ਜਿਸਦਾ ਕੋਈ ਭਾਈਵਾਲ ਨਹੀਂ ਅਤੇ ਉਹ ਹਾਜ਼ਰ ਨਾਜ਼ਰ ਹੈ, ਆਪਣੇ ਬੰਦਿਆਂ ਤੇ ਮਿਹਰ, ਦਿਆ ਅਤੇ ਬਖ਼ਸ਼ਿਸ਼ ਦੀ ਨਜ਼ਰ ਰੱਖਦਾ ਹੈ ਕਿਉਂਕਿ ਉਸਦਾ ਨਾਂ ਰਹੀਮ ਤੇ ਕਰੀਮ ਹੈ ਅਤੇ ਉਸ ਦਾ ਹੁਕਮ ਲਾਗੂਹੋਣ ਵਾਲਾ ਹੈ। ਉਸ ਦੀ ਹਸਤੀ ਪਾਕ ਤੇ ਹੱਕ ਹੈ ਕਿਉਂਕਿ ਸਿਰਫ਼ ਉਹ ਹੀ ਬੰਦਗੀ, ਭਗਤੀ ਦੇ ਲਾਇਕ ਹੈ ਅਤੇ ਸਾਰੇ ਨਿੱਕਿਆਂ ਵੱਡਿਆਂ ਉਪਰ ਉਸ ਸਰਵਉੱਚ ਹਾਕਮ ਦਾ ਹੁਕਮ ਚਲਦਾ ਹੈ।

**ਪਾਉੜੀ 2**

ਰੱਬੀ ਭਾਣੇ ਸਾਹਮਣੇ ਕਿਸੇ ਨੂੰ ਕਿੰਤੂ ਪ੍ਰੰਤੂ ਦੀ ਮਜਾਲ ਨਹੀਂ ਹੈ। ਆਦਿ ਤੋਂ ਅੰਤ ਤੱਕ ਉਹ ਬਿਆਨ, ਗਿਣਤੀ, ਅਨੁਮਾਨ ਤੇ ਅਹਿਸਾਸ ਤੋਂ ਬਹੁਤ ਉੱਪਰ ਹੈ। ਬੰਦੇ ਲਈ ਉਸ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਤੇ ਅਮਲ ਕਰਨਾ ਲਾਜ਼ਮੀ ਹੈ।

**ਪਾਉੜੀ 3,16,9**

ਸੱਚੇ ਤਾਲਿਬ ਉਹੀ ਹਨ ਜਿਹੜੇ ਰੱਬ ਦੀ ਰਜ਼ਾ ਚਾਹੁੰਦੇ ਹਨ, ਆਪਣੀਆਂ ਇੱਛਾਵਾਂ ਤੋਂ ਫ਼ਾਰਗ ਹਨ, ਇਸ ਤਰ੍ਹਾਂ ਆਪਣੇ ਦਿਲ ਤੇ ਆਤਮਾ ਦਾ ਚੈਨ ਲੋਚਦੇ ਹਨ ਅਤੇ ਇਸ਼ਕ-ਏ-ਹਕੀਕੀ ਦੇ ਮਾਧਿਅਮ ਰਾਹੀਂ ਸੱਚੇ ਭਗਤ ਰੱਬ ਨਾਲ ਜੁੜਦੇ ਹਨ।

**ਪਾਉੜੀ 25**

ਉਹ ਸੁਭਾਗਾ ਬੰਦਾ ਜਿਹੜਾ ਕਿ ਉੱਚੇ ਰੱਬ ਦੀ ਹਮਦ, ਸਨਾ ਅਤੇ ਮੌਲਾ ਦੀ ਆਗਿਆਕਾਰੀ ਵਿੱਚ ਲੱਗਾ ਹੈ, ਸੰਸਾਰਕ ਬਾਦਸ਼ਾਹਾਂ ਤੋਂ ਉਚੇਰਾ ਤੇ ਚੰਗਾ ਹੈ ਅਤੇ ਰੱਬ ਦੀ ਦਰਗਾਹ ਅੰਦਰ ਉਹੀ ਵਿਅਕਤੀ ਪਰਵਾਨ ਅਤੇ ਪਿਆਰਾ ਹੈ।

**ਪਾਉੜੀ 16**

ਇਹ ਧਰਤੀ ਤੇ ਆਕਾਸ਼ ਰੱਬੀ ਮਹਾਨਤਾ ਦੀ ਸਾਖੀ ਭਰਦੇ ਹਨ ਅਤੇ ਉਸ ਅਦੁੱਤੀ ਕਾਦਰ ਦੀ ਕੁਦਰਤ ਰੰਗਾਰੰਗ ਹੈ ਜਿਹੜੀ ਕਿ ਬਿਆਨ, ਹਿਸਾਬ, ਹੱਦ ਅੰਦਰ ਨਹੀਂ ਆਉਂਦੀ।

**ਪਾਉੜੀ 4**

ਉਸ ਪਾਕ ਰੱਬ ਦੇ ਪਿਆਰੇ ਤੇ ਸੋਹਣੇ ਨਾਂ ਹਨ। ਉਹ ਬੰਦਿਆਂ ਦੇ ਹਰ ਚੰਗੇ ਮੰਦੇ ਕਰਮ ਤੇ ਨਿਗਾਹ ਰੱਖਦਾ ਹੈ ਅਤੇ ਰਿਜ਼ਕ ਪਹੁੰਚਾਉਂਦਾ ਹੈ। ਉਸ ਦੇ ਗੁਣ ਬੇਅੰਤ, ਅਹਿਸਾਨ ਬੇਸ਼ੁਮਾਰ ਅਤੇ ਜ਼ਿਕਰ ਬੇ-ਹਿਸਾਬ ਹਨ। ਉਸ ਦੀ ਨੇੜਤਾ ਮਾਨਸਿਕ ਸਵੱਛਤਾ ਅਤੇ ਬੰਦਗੀ ਰਾਹੀਂ ਹੀ ਸੰਭਵ ਹੈ।

**ਪਾਉੜੀ 2,4,38**

ਰੱਬੀ ਭਾਣੇ ਨੂੰ ਇਹ ਨਾਸ਼ਵਾਨ ਬੰਦਾ ਨਹੀਂ ਜਾਣ ਸਕਦਾ, ਉਸ ਦੀ ਹਿਕਮਤ ਦੇ ਰਹੱਸ, ਵਿਆਖਿਆ ਲਈ ਵਿਦਵਾਨ ਅਤੇ ਗਿਆਤਾ ਹੋਣ ਦੀ ਕਸੌਟੀ ਜ਼ਰੂਰੀ ਨਹੀਂ। ਬਖ਼ਸ਼ਿਸ਼ ਅਤੇ ਮੁਕਤੀ ਕੇਵਲ ਮਨੁੱਖੀ ਕਰਮਾਂ ਨਾਲ ਹੀ ਸੰਭਵ ਨਹੀਂ ਸਗੋਂ ਰੱਬੀ ਰਹਿਮਤ ਅਤੇ ਉਸਦੀ ਦਇਆ ਤੇ ਮਿਹਰ ਤੇ ਹੀ ਨਿਰਭਰ ਹੈ।

ਰੱਬ ਸੱਚਾ ਜਿਨ੍ਹਾਂ ਉਤੇ ਮਿਹਰ ਦੀ ਨਜ਼ਰ ਕਰਦਾ ਹੈ, ਉਹੀ ਬੰਦੇ ਮੁਕਤੀ ਤੇ ਬਖਸ਼ਿਸ਼ ਦੇ ਪਾਤਰ ਹੁੰਦੇ ਹਨ ਅਤੇ ਨਿਹਾਲ ਹੋ ਜਾਂਦੇ ਹਨ, ਉਨ੍ਹਾਂ ਦੇ ਵਸੀਲੇ ਨਾਲ ਹੀ ਦੂਜੇ ਬੰਦੇ ਵੀ ਛੁਟਕਾਰਾ ਅਤੇ ਮੁਕਤੀ ਪ੍ਰਾਪਤ ਕਰਨਗੇ।

**ਪਾਉੜੀ 28**

ਇਨਸਾਨੀ ਮਨੋਰਥ ਭਗਤੀ, ਆਗਿਆਕਾਰੀ ਤੇ ਲੋਕ ਸੇਵਾ ਹੁੰਦਾ ਹੈ। ਰੱਬ ਦੇ ਡਰ ਨਾਲ ਹੀ ਮਨ ਠੀਕ ਅਤੇ ਸੱਚਾ ਹੁੰਦਾ ਹੈ। ਪ੍ਰੰਤੂਜ਼ਾਹਰੀ ਦਿਖਾਵਾ ਬੇ-ਫਾਇਦਾ ਤੇ ਬੇ-ਹਕੀਕਤ ਹੈ। ਕਿਸੇ ਦਾ ਦਿਲ ਧਰਾਉਣਾ ਚਾਰ ਧਾਮਾਂ ਦੀ ਯਾਤਰਾ ਅਤੇ ਅਸਲ ਪੂੰਜੀ ਹੁੰਦੀ ਹੈ।

**ਪਾਉੜੀ 1,24**

ਜ਼ਾਹਰੀ ਨੇਕੀ ਤੇ ਤਪੱਸਿਆ ਨਾਲ ਮਾਅਰਫ਼ਤ ਨਹੀਂ ਮਿਲ ਸਕਦੀ। ਸਦੀਵੀ ਜੀਵਨ ਪਵਿੱਤਰ ਸਿਮਰਨ ਵਿੱਚ ਹੈ। ਦਾਰਸ਼ਨਿਕਾਂ ਦੇ ਮਨ ਵਿੱਚ ਮਾਸਿਵਾ (ਰੱਬ ਤੋਂ ਛੁੱਟ ਹੋਰ ਸੱਭ ਕੁਝ) ਦੇ ਨਾਸ਼ ਤੋਂ ਪਿੱਛੋਂ ਹੀ ਰੱਬੀ ਨੂਰ ਦਾ ਵਾਧਾ ਹੁੰਦਾ ਹੈ।

## ਜਪੁਜੀ ਸਾਹਿਬ ਦਾ ਤੱਤ ਅਤੇ ਸਾਰ

ਇਸ ਬਾਣੀ ਦਾ ਤੱਤ ਅਤੇ ਸਾਰ ਇਹੀ ਹੈ ਕਿ ਮੁਰਸ਼ਦ ਦੀ ਮਿਹਰ ਸਦਕਾ ਰੱਬ ਦੀ ਨੇੜਤਾ ਪ੍ਰਾਪਤ ਹੁੰਦੀ ਹੈ। ਵਹਿਮਾਂ ਵਿੱਚ ਫਸਣਾ ਵਿਅਰਥ ਹੈ ਅਤੇ ਰੱਬ ਸੱਚੇ ਕੋਲੋਂ ਮੁਰਾਦ ਮੰਗਣੀ ਚਾਹੀਦੀ ਹੈ ਕਿਉਂਕਿ ਉਹ ਅਸਲੀ ਕੰਮ ਸੰਵਾਰਨ ਵਾਲਾ ਹੈ।

**ਪਾਉੜੀ 1,30,27**

ਸਤਿ ਦਾ ਰਾਹ ਮਨ ਦੀ ਸਵੱਛਤਾ ਨਾਲ ਤੈਅ ਕੀਤਾ ਜਾ ਸਕਦਾ ਹੈ ਅਤੇ ਅਧਿਆਤਮਵਾਦ ਦੀਆਂ ਮੰਜ਼ਿਲਾਂ ਤੀਕ ਸਿਦਕ ਅਤੇ ਸਤਿ ਤੇ ਵਿਸ਼ਵਾਸ ਦੇ ਸਹਾਰੇ ਅੱਪੜਿਆ ਜਾ ਸਕਦਾ ਹੈ। ਬੰਦੇ ਲਈ ਰੱਬ ਦੀ ਬੰਦਗੀ ਲਾਜ਼ਮੀ ਹੈ, ਕਈ ਵਾਰ ਕੇਵਲ ਉਸ ਮਾਲਕ ਦੀ ਹਮਦ, ਉਸਤਤ ਤੇ ਆਗਿਆਕਾਰੀ ਹੀ ਮੁਕਤੀ ਅਤੇ ਬਖ਼ਸ਼ਿਸ਼ ਦਾ ਸਾਧਨ ਹੁੰਦੀਆਂ ਹਨ।

ਤਰਕ ਤੇ ਬੌਧਿਕਤਾ ਨਾਲ ਉੱਚੇ ਰੱਬ ਦਾ ਦਰਸ਼ਨ ਸੰਭਵ ਨਹੀਂ ਹੋ ਸਕਦਾ ਅਤੇ

ਬੰਦੇ ਲਈ ਸਾਰੇ ਮਾਮਲਿਆਂ ਵਿੱਚ ਸਬਰ ਸ਼ੁਕਰ ਤੇ ਭਾਣਾ ਮੰਨਦੇ ਹੋਏ ਅਮਲ ਕਰਨਾ ਉਸ ਸਰਵ-ਉੱਚ ਹਾਕਮ ਦਾ ਹੁਕਮ ਹੈ, ਕਿਉਂਕਿ ਅੰਤਰੀਵ ਖ਼ੁਸ਼ੀ ਅਤੇ ਮਨ ਦਾ ਚੈਨ ਇਸੇ ਤਰ੍ਹਾਂ ਪ੍ਰਾਪਤ ਹੁੰਦਾ ਹੈ।

ਇਕੋ ਹੀ ਰੱਬ ਦੀ ਪਵਿੱਤਰ ਹਸਤੀ, ਜਿਹੜਾ ਕਿ ਸਭ ਤੋਂ ਮਹਾਨ ਤੇ ਵੱਡਾ ਹੈ ਹਮਦ, ਭਗਤੀ ਅਤੇ ਉਸ ਦੇ ਨਾਮ ਦਾ ਸਿਮਰਨ ਮੁਕਤੀ ਦਾ ਸਾਧਨ ਹੈ ਪ੍ਰੰਤੂ ਉਸ ਦੇ ਸਿਮਰਨ ਦੀ ਦਾਤ ਵੀ ਉਸ ਦੀ ਮਿਹਰ ਭਰੀ ਨਜ਼ਰ ਦਾ ਸਦਕਾ ਹੈ।

**ਪਾਉੜੀ 33**

ਸੰਸਾਰਕ ਵਸਤਾਂ ਮਨ ਦੀ ਅਸ਼ਾਂਤੀ ਦਾ ਕਾਰਨ ਹਨ ਤੇ ਮਾਨਸਿਕ ਸੁਖ, ਸ਼ੁਕਰ, ਸੰਤੋਖ, ਸਬਰ, ਰਜ਼ਾ ਤੇ ਸਿਰ ਨਿਵਾਉਣ ਵਿੱਚ ਹੀ ਨਿਹਿਤ ਹੈ।

ਆਤਮਾ ਦੀ ਸ਼ਾਂਤੀ ਭਗਤੀ ਤੇ ਚੰਗੇ ਕਰਮਾਂ ਨਾਲ ਪ੍ਰਾਪਤ ਕਰਨੀ ਚਾਹੀਦੀ ਹੈ।

**ਪਾਉੜੀ 24**

ਸ਼ਾਨਾਂ ਵਾਲੇ ਰੱਬ ਦੀ ਉਸਤਤ ਉਸ ਦੀ ਸ੍ਰਿਸ਼ਟੀ ਅਤੇ ਸਮਰਥਾ ਦੇ ਅਨੁਮਾਨ ਦਾ ਬਿਆਨ ਕਿਸੇ ਵੀ ਕਲਮ ਅਤੇ ਜ਼ੁਬਾਨ ਲਈ ਸੰਭਵ ਨਹੀਂ ਹੈ। ਭਾਵੇਂ ਬੇਅੰਤ ਮਖ਼ਲੂਕ ਅਤੇ ਇਹ ਦੋਵੇਂ ਲੋਕ ਪਰਲੋਕ ਉਸ ਦੀ ਪ੍ਰਸ਼ੰਸਾ ਵਿੱਚ ਵਿਅਸਤ ਹਨ ਪਰ ਉਸ ਦੇ ਗੁਣਾਂ ਨੂੰ ਸਹੀ ਤੌਰ ਤੇ ਬਿਆਨ ਕਰਨ ਵਿੱਚ ਅਸਮਰਥ ਹਨ।

**ਪਾਉੜੀ 4**

ਰੱਬ ਸੱਚੇ ਦੀ ਮਿਹਰ ਤੇ ਦਇਆ ਉਸ ਨਾਲ ਸੱਚੇ ਪ੍ਰੇਮ, ਆਗਿਆਕਾਰੀ, ਨਿਮਰਤਾ ਰਾਹੀਂ ਬੰਦੇ ਨੂੰ ਮਿਲਦੀ ਹੈ ਐਪਰ, ਆਪਣੀ ਨੇਕੀ ਅਤੇ ਕਰਮਾਂ ਤੇ ਭਰੋਸਾ ਕਰਨਾ ਗ਼ਲਤ ਹੈ ਕਿਉਂ ਜੋ ਪ੍ਰਵਾਨਗੀ ਕੇਵਲ ਰੱਬੀ ਰਹਿਮਤ ਸਦਕਾ ਹੀ ਹੁੰਦੀ ਹੈ।

**ਪਾਉੜੀ 8,6**

ਉਸ ਦੇ ਜਾਪ ਸਦਕਾ ਬੰਦਿਆਂ ਨੂੰ ਸਨਮਾਨ, ਸਤਿਕਾਰ ਪਦਵੀਆਂ ਦੀ ਪ੍ਰਾਪਤੀ ਹੋ ਕੇ ਉਹ ਰੱਬ ਦੇ ਚੋਣਵੇਂ ਅਤੇ ਪ੍ਰਵਾਨਿਤ ਜੀਵਾਂ ਵਿੱਚ ਸ਼ਾਮਿਲ ਹੁੰਦੇ ਹਨ। ਕਿਸੇ ਵੀ ਸਮੇਂ ਜਾਂ ਘੜੀ ਉਸ ਪਰਵਰਦਿਗਾਰ ਅਤੇ ਅੰਨਦਾਤਾ ਨੂੰ ਕਿਵੇਂ ਵੀ ਭੁਲਣਾ ਨਹੀਂ ਚਾਹੀਦਾ। ਇਹ ਹੀ ਸਤਿ ਦੀ ਭਾਲ ਅਤੇ ਦਰਿੜ੍ਹਤਾ ਦਾ ਰਾਹ ਹੈ।

**ਪਾਉੜੀ 26**

ਉਸ ਦੀਆਂ ਸਿਫ਼ਤਾਂ ਅਤੇ ਬਖ਼ਸ਼ਿਸ਼ਾਂ ਲਿਖਤ ਵਿੱਚ ਨਹੀਂ ਸਮਾਉਂਦੀਆਂ। ਉਸ ਦੀ ਹਮਦ ਅਤੇ ਸਨਾ ਅਨਮੋਲ ਦੌਲਤ ਹੈ। ਉਸ ਦਾ ਦਰਬਾਰ ਉੱਚੀਆਂ ਸ਼ਾਨਾਂ ਵਾਲਾ ਅਤੇ ਉਸ ਦਾ ਨਾਂ ਪਵਿੱਤਰ ਹੈ।

**ਪਾਉੜੀ 27**

ਜਿਨ੍ਹਾਂ ਤੇ ਰੱਬ ਦੀ ਦਇਆ ਭਰੀ ਨਜ਼ਰ ਹੋ ਜਾਵੇ, ਉਨ੍ਹਾਂ ਨੂੰ ਭਗਤੀ, ਹਮਦ ਸਨਾ ਵਿੱਚ ਵਿਅਸਤ ਹੋਣ ਤੇ ਉਸ ਦੇ ਜਾਪ ਵਿੱਚ ਲੀਨ ਹੋਣ ਦਾ ਸੁਭਾਗ ਮਿਲਦਾ ਹੈ। ਮੱਧ-ਮਾਰਗੀ ਵਤੀਰਾ, ਵਿਸ਼ਵਾਸ, ਨਿਮਰਤਾ, ਬੰਦਗੀ ਅਤੇ ਤਪੱਸਿਆ ਰਾਹੀਂ ਆਪਣੇ ਆਪ ਨੂੰ ਆਗਿਆਕਾਰ ਬਣਾਉਣਾ ਅਤੇ ਆਪਣੇ ਮਨ ਨੂੰ ਵਸ ਵਿੱਚ ਕਰਨਾ ਚਾਹੀਦਾ ਹੈ। ਰੱਬੀ ਦਰਸ਼ਨ ਦੀ ਪੂੰਜੀ ਪ੍ਰਾਪਤ ਕਰਨੀ ਜ਼ਰੂਰੀ ਹੈ ਅਤੇ ਹਰ ਤਰ੍ਹਾਂ ਦੇ ਵਿਖਾਵੇ ਤੇ ਵਡਿਆਈਆਂ ਤੋਂ ਉਤਾਂਹ ਹੋ ਕੇ ਨਿਸ਼ਚੇ ਦੀ ਮੰਜ਼ਿਲ ਤੇ ਪਹੁੰਚਣਾ ਚਾਹੀਦਾ ਹੈ ਕਿਉਂਕਿ ਰੱਬ ਦੀ ਤਲਬ (ਇੱਛਾ) ਇਨ੍ਹਾਂ ਸਭਨਾਂ ਤੋਂ ਉਪਰ ਹੈ।

**ਪਾਉੜੀ 32**

ਸੰਸਾਰ ਦੇ ਇੱਛਕ, ਸਤਿ ਦੀ ਤਲਬ ਦੇ ਮਾਮਲੇ ਵਿਚ ਭਰਮਿਤ ਅਤੇ ਝੂਠੇ ਹੁੰਦੇ ਹਨ ਅਤੇ ਉਨ੍ਹਾਂ ਦੀ ਕਥਨੀ ਝੂਠ, ਕੂੜ ਅਤੇ ਵਿਅਰਥ ਹੁੰਦੀ ਹੈ ਕਿਉਂਕਿ ਕੇਵਲ ਸੰਪੂਰਨ ਵਿਸ਼ਵਾਸ ਅਤੇ ਸੱਚੀ ਤਲਬ ਰਾਹੀਂ ਅਧਿਆਤਮਵਾਦ ਦੀ ਮੰਜ਼ਿਲ ਤੱਕ ਪਹੁੰਚਿਆ ਜਾ ਸਕਦਾ ਹੈ।

**ਪਾਉੜੀ 1**

ਰਜ਼ਾ ਅਤੇ ਨਿਮਰਤਾ ਦਾ ਸਥਾਨ ਬਹੁਤ ਉੱਚਾ ਹੈ ਅਤੇ ਉਸ ਨੂੰ ਹਰੇਕ ਤਪੱਸਿਆ ਤੇ ਨੇਕੀ ਤੇ ਪਹਿਲ ਪ੍ਰਾਪਤ ਹੈ। ਝੂਠ ਤੇ ਹਉਮੈ ਦੇ ਪਰਦੇ ਨੂੰ ਹਟਾ ਕੇ ਬੰਦੇ ਨੂੰ ਸੱਚਾ ਤੇ ਸੁੱਚਾ ਬਣਨਾ ਚਾਹੀਦਾ ਹੈ।

**ਪਾਉੜੀ 38**

ਮਨੁੱਖ ਦੀ ਸਿਰਜਣਾ ਆਗਿਆਕਾਰੀ, ਬੰਦਗੀ ਅਤੇ ਨੇਕੀ ਲਈ ਹੋਈ ਹੈ ਅਤੇ ਅਸਲੀ ਜ਼ਿੰਦਗੀ ਰੱਬੀ ਸਿਮਰਨ ਦਾ ਨਾਂ ਹੈ। ਸੱਚਾ ਭਗਤ ਰੱਬੀ ਨਾਮ ਨੂੰ ਜਿਹੜਾ ਕਿ ਅੰਮ੍ਰਿਤ ਹੈ, ਸਿਦਕ, ਵਿਸ਼ਵਾਸ, ਸ਼ਰਧਾ ਅਤੇ ਇਸ਼ਕ-ਏ-ਹਕੀਕੀ ਦੀ ਕੁਠਾਲੀ ਵਿੱਚ ਪਾ ਕੇ ਪਿਘਲਾਉਂਦਾ ਹੈ ਅਤੇ ਉਸ ਤੋਂ ਇਲਾਹੀ ਨਾਮ ਦਾ ਸਿੱਕਾ ਢਾਲਦਾ ਹੈ। ਐਪਰ, ਇਹ ਔਖਾ ਕੰਮ ਉਨ੍ਹਾਂ ਖਾਸ ਬੰਦਿਆਂ ਦਾ ਹੈ ਜਿਨ੍ਹਾਂ ਉੱਤੇ ਵਾਹਿਗੁਰੂ ਦੀ ਮਿਹਰ ਦੀ ਨਜ਼ਰ ਹੋਵੇ।

**ਪਾਉੜੀ 7**

ਸੰਸਾਰ ਦਾ ਇੱਛੁਕ ਸੰਸਾਰਕ ਵਸਤਾਂ ਪ੍ਰਾਪਤ ਕਰਕੇ ਅਤੇ ਘਾਲਣਾ ਘਾਲ ਕੇ ਭਾਵੇਂ ਸਨਮਾਨ, ਰੁਤਬਾ, ਪ੍ਰਸਿੱਧੀ ਅਤੇ ਲੋਕ ਪ੍ਰਸ਼ੰਸਾ ਪ੍ਰਾਪਤ ਕਰ ਲਵੇ ਪ੍ਰੰਤੂ ਉਹ ਰੱਬ ਦੀ ਦਰਗਾਹ ਵਿੱਚ ਪ੍ਰਵਾਨ ਨਹੀਂ ਹੈ, ਹਕੀਕਤ ਵਿੱਚ ਬੇ-ਕਦਰਾ ਬੇ-ਪੱਤਾ ਹੁੰਦਾ ਹੈ ਅਤੇ ਇਲਾਹੀ ਪਾਕ ਦਰਬਾਰ ਵਿੱਚ ਉਸ ਦੀ ਕੋਈ ਪੁੱਛ ਨਹੀਂ ਹੁੰਦੀ।

**ਪਾਉੜੀ 8 ਤੇ 11**

ਰੱਬ ਦੇ ਖਾਸ ਬੰਦੇ ਤੇ ਵਾਹਿਗੁਰੂ ਦੇ ਤਲਬਗਾਰ ਸਦਾ ਫੁੱਲ ਵਾਂਗ ਖਿੜੇ ਅਤੇ ਖ਼ੁਸ਼ ਰਹਿੰਦੇ ਹਨ ਕਿਉਂਕਿ ਉਹ ਇਲਮ-ਉਲ-ਯਕੀਨ ਤੋਂ ਐਨ-ਉਲ-ਯਕੀਨ ਦੀ ਮੰਜ਼ਿਲ ਨੂੰ ਪਾਰ ਕਰਦੇ ਹੋਏ ਹੱਕ-ਉਲ-ਯਕੀਨ ਦੀ ਮੰਜ਼ਿਲ ਤੇ ਪਹੁੰਚ ਜਾਂਦੇ ਹਨ। ਈਮਾਨ ਦੀ ਦੌਲਤ ਧਾਰਨ ਕਰਕੇ ਰੱਬੀ ਦਰਗਾਹ ਵਿੱਚ ਪਸੰਦੀਦਾ ਹੋ ਜਾਂਦੇ ਹਨ।

**ਪਾਉੜੀ 23,37**

ਰੱਬੀ ਨੂਰ ਜ਼ਹੂਰ ਅਤੇ ਰਹੱਸ ਤੋਂ ਸ਼ੇਖ਼, ਬ੍ਰਾਹਮਣ, ਕਾਜ਼ੀ, ਵੱਖੋ-ਵੱਖ ਧਰਮਾਂ ਦੇ ਸਾਰੇ ਗ੍ਰੰਥ ਅਣਜਾਣ ਹਨ, ਉਸ ਦੀ ਵਿਆਖਿਆ ਅਸੰਭਵ ਹੈ, ਇਸ ਵਿਸ਼ੇ ਤੇ ਦਾਅਵਾ ਕਰਨ ਵਾਲਾ ਬੇਵੱਸ ਅਤੇ ਦੋਸ਼ੀ ਹੁੰਦਾ ਹੈ ਕਿਉਂਕਿ ਵਾਹਿਗੁਰੂ ਦੀ ਪਵਿੱਤਰ ਤੇ ਗੁਣਵਾਨ ਸ਼ਖ਼ਸ਼ੀਅਤ ਨੂੰ ਉਹ ਆਪ ਹੀ ਜਾਣ ਸਕਦਾ ਹੈ ਅਤੇ ਉਸ ਦੀ ਤੌਹੀਦ ਦੇ ਸਾਗਰ ਝੀਆਂ

ਲਹਿਰਾਂ ਨੂੰ ਗਿਣੇ ਬਗੈਰ 'ਲਾਹੂਤ' (ਦੇਵਲੋਕ) ਦੀਂ ਵਿਆਖਿਆ ਤੇ ਬਿਆਨ ਸੰਭਵ ਨਹੀਂ ਹੈ ਸਗੋਂ ਚੁੱਪ ਰਹਿਣਾ ਚੰਗਾ ਹੈ ਕਿਉਂਕਿ ਸਾਲਿਕ ਨੂੰ ਫਨਾ-ਫ਼ਿਲੱਾਹ ਦੀ ਅਵਸਥਾ ਆਪਣੇ ਆਪ ਨੂੰ ਫ਼ਨਾ ਕੀਤੇ ਬਿਨਾਂ ਪ੍ਰਾਪਤ ਨਹੀਂ ਹੁੰਦੀ।

**ਮੂਲਮੰਤਰ (ਕਲਮਾ-ਏ-ਅਸਲ)**

ਰੱਬੀ ਨਾਮ ਦੀ ਵਿਆਖਿਆ ਲਈ ਸੰਖੇਪ ਜਿਹੇ ਸ਼ਬਦ '੧ਓ' ਦਾ ਵਿਸਤਾਰ ਵਿਆਪਕ ਅਤੇ ਸੰਪੂਰਨ ਹੈ। ਇਹ ਉਹ ਇਕੱਲਾ ਰੱਬ ਅਦੁੱਤੀ ਨਿਰਸੰਦੇਹ, ਬੇ ਮਿਸਾਲ ਯੱਕਤਾ, ਲਾ-ਸ਼ਰੀਕ, ਕਾਇਮ-ਬਿਜ਼ਾਤ, ਵਾਜਿਬ-ਉਲ-ਵਜੂਦ, ਇਤਰ ਤੇ ਪ੍ਰਸ਼ਾਦ ਸਰਬ ਸਮਰੱਥ ਹੈ ਅਤੇ ਇਸ ਪਵਿੱਤਰ ਚਿੰਨ੍ਹ ਤੋਂ ਇਸ ਅਧਿਆਤਮਕ ਬਾਣੀ ਅਤੇ ਰੱਬੀ ਗ੍ਰੰਥ ਦਾ ਸ਼ੁਭ ਆਰੰਭ ਹੁੰਦਾ ਹੈ। ਅਧਿਆਤਮਕ ਗਿਆਨ ਦੇ ਵਿਦਿਆਰਥੀ ਲਈ ਇਹ ਅਦਵੈਤਵਾਦ ਦਾ ਪਹਿਲਾ ਪਾਠ ਹੈ।

**ਇਤਰ ਤੇ ਪ੍ਰਸ਼ਾਦ**

ਅਧਿਆਤਮਵਾਦ ਦੀ ਪੰਗਤੀ ਦੇ ਵੱਖੋ-ਵੱਖ ਪੜਾਵਾਂ ਦੇ ਮਾਅਰਫ਼ਤ ਤੇ ਤਾਲਿਬਾਂ ਨੂੰ ਚਾਰੋਂ ਮੰਜ਼ਿਲਾਂ ਦੇ ਨਿਸ਼ਾਨ ਦਇਆ ਤੇ ਬਖ਼ਸ਼ਿਸ਼ ਦੇ ਦਰ ਅਤੇ ਤੌਹੀਦ ਦੇ ਮੁਕਾਮ ਦੇ ਨਿਸ਼ਾਨ ਅੰਕਿਤ ਹਨ ਤਾਂ ਜੋ ਮਾਅਰਫ਼ਤ ਦੇ ਸਾਗਰ ਦੇ ਤਾਰੂ ਇਸ ਪਵਿੱਤਰ ਪਾਠ ਰਾਹੀਂ ਆਪਣੀ ਮੁਰਾਦ ਦੇ ਕੰਢੇ ਤੇ ਪਹੁੰਚ ਜਾਣ।

# ਜਪੁਜੀ ਸਾਹਿਬ ਦੀਆਂ ਟੂਕਾਂ

ਚਾਹਵਾਨਾਂ ਦੇ ਸ਼ੌਕ ਦੀ ਤ੍ਰਿਪਤੀ ਲਈ ਪ੍ਰਸ਼ਾਦ ਵਜੋਂ 'ਜਪੁਜੀ ਸਾਹਿਬ' ਦੀਆਂ ਸਮੂਹ ਪੌੜੀਆਂ ਵਿਚੋਂ ਇਹ ਟੂਕਾਂ ਮੈਂ ਮੁੱਖਬੰਧ ਵਿੱਚ ਸ਼ਾਮਲ ਕੀਤੀਆਂ ਹਨ ਤੇ ਰਹਿੰਦੀਆਂ ਤੋਂ ਪਾਠਕ ਆਪਣੀ ਸਮਝ, ਸਮਰਥਾ, ਸ਼ਰਧਾ ਤੇ ਸ਼ੌਕ ਅਨੁਸਾਰ ਪਾਠ ਕਰਨ ਲਗਿਆਂ ਆਪ ਸੁਭਾਗੇ ਹੋ ਸਕਦੇ ਹਨ ਅਤੇ ਆਪਣੇ ਪੱਲੇ ਨੂੰ ਅਰਥਾਂ ਦੇ ਫੁੱਲਾਂ ਨਾਲ ਭਰ ਸਕਦੇ ਹਨ।

**ਮੂਲਮੰਤਰ**

ਇਰਸ਼ਾਦ ਹੋਇਆ ਹੈ, ਉਹ ਪਾਕ ਅਤੇ ਉਚੇਰਾ ਰੱਬ ਮਹਾਨਤਮ, ਇਕੱਲਾ ਸਤਿ, ਸਰਬਕਰਤਾ, ਸਿਰਜਣਹਾਰ, ਪਰਵਰਦਿਗਾਰ ਆਦਿ ਅੰਤ ਵਾਲਾ, ਅਬਿਨਾਸ਼ੀ ਅਤੇ ਕਾਇਮ-ਬਿਜ਼ਾਤ ਹੈ। ਉਸ ਦੇ ਨਾਮ ਦਾ ਜਾਪ ਸਿਮਰਨ ਬੰਦਗੀ, ਆਗਿਆਕਾਰੀ ਜਾਂ ਕਾਮਿਲ ਮੁਰਸ਼ਿਦ ਦੀ ਹਦਾਇਤ, ਰੂਹਾਨੀ ਆਗੂਦੀ ਬਖ਼ਸ਼ਿਸ਼ ਨਾਲ ਫ਼ਰਜ਼ਤੇ ਲਾਜ਼ਮੀ ਹੈ।

**੧ਓ ਸਤਿਨਾਮੁ**

**ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪਰਸਾਦਿ॥ ਜਪੁ॥**

ਇੱਕੋ ਇੱਕ ਰੱਬ ਲਾਸ਼ਰੀਕ ਅਤੇ ਅਸੀਮ ਹੈ। ਉਹੀ ਸਿਰਜਣਹਾਰ ਤੇ ਪਾਲਣਹਾਰ ਹੈ। ਉਸਦਾ ਨਾਂ ਹੱਕ (ਸਤਿ) ਹੈ। ਉਹ ਹਰ ਕਾਰਜ ਦਾ ਕਰਤਾ ਹੈ। ਉਸ ਨੂੰ ਕਿਸੇ ਦੇ ਵੈਰ ਵਿਰੋਧ ਦਾ ਸ਼ੰਕਾ ਜਾਂ ਡਰ ਨਹੀਂ। ਉਹ ਜੰਮਣ ਮਰਨ ਦੇ ਚੱਕਰ ਤੋਂ ਉਤਾਂਹ ਹੈ। ਉਸ ਦੀ ਹੋਂਦ ਕਿਸੇ ਤੇ ਨਿਰਭਰ ਨਹੀਂ ਸਗੋਂ ਉਹ ਆਪ ਆਪਣੇ ਆਧਾਰ ਤੇ ਮੌਜੂਦ ਹੈ ਅਤੇ ਸਾਰਿਆਂ ਦੀ ਹੋਂਦ ਉਸ ਤੇ ਨਿਰਭਰ ਹੈ। ਉਸ ਅੱਲਾਹ ਦਾ ਵਜੂਦ ਹਕੀਕੀ ਜਾਂ ਅਸਲੀ ਹੈ। ਓ ਬੰਦਿਆ! ਗੁਰੂ ਦੀ ਬਖ਼ਸ਼ਿਸ਼ ਦੇ ਮਾਧਿਅਮ ਰਾਹੀਂ ਉਸ ਦੇ ਨਾਂ ਦਾ ਜਾਪ ਕਰ।



**ਪਾਉੜੀ 1**

ਅੰਦਰ ਦੀ ਮਾਨਸਿਕ ਸਫ਼ਾਈ, ਉਸ ਰੱਬ ਦੀ ਨੇੜਤਾ ਅਤੇ ਹਜ਼ੂਰੀ ਦੀ ਨਿਰਭਰਤਾ ਬਾਹਰੀ ਸਫ਼ਾਈ ਤੇ ਨਿਰਭਰ ਨਹੀਂ ਹੈ, ਕਿਉਂ ਜੋ ਪ੍ਰਗਟ ਅਮਲਾਂ ਰਾਹੀਂ ਮਨ ਦੇ ਵਿਚਾਰਾਂ ਤੇ ਪ੍ਰਭਾਵ ਨਹੀਂ ਪੈਂਦਾ ਅਤੇ ਮਾਅਰਫ਼ਤ ਦੀ ਮੰਜ਼ਿਲ ਪ੍ਰਾਪਤ ਨਹੀਂ ਹੁੰਦੀ ਭਾਵੇਂ ਅਸੀਂ ਲੱਖ ਵਾਰੀ ਆਪਣੇ ਸਰੀਰ ਦੀ ਸਫ਼ਾਈ ਕਰੀਏ ਪਰ ਉਸ ਨਾਲ ਮਨ ਤੇ ਦਿਲ ਸਾਫ਼ ਅਤੇ ਨੂਰਾਨੀ ਨਹੀਂ ਹੋ ਸਕਦੇ। ਐਪਰ, ਆਪਣੇ ਅੰਦਰ ਨੂੰ, ਮਨ ਤੇ ਵਿਚਾਰਾਂ ਸ਼ੁਧੀ, ਸਫ਼ਾਈ, ਸਿਮਰਨ, ਵਿਚਾਰ ਤੇ ਨਾਮ ਨਾਲ ਪਵਿੱਤਰ ਤੇ ਸਾਫ਼ ਕੀਤਾ ਜਾ ਸਕਦਾ ਹੈ।

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥**

ਜ਼ਾਹਰੀ ਸਫ਼ਾਈ ਨਾਲ ਆਪਣੇ ਨਫ਼ਸ (ਲਾਲਸਾ ਭਰੇ ਮਨ) ਦੀ ਸ਼ੁੱਧੀ ਅਤੇ ਮਾਅਰਫ਼ਤ ਦੀ ਪ੍ਰਾਪਤੀ ਸੰਭਵ ਨਹੀਂ ਅਸੀਂ ਭਾਵੇਂ ਆਪਣੇ ਸਰੀਰ ਨੂੰ ਲੱਖ ਵਾਰੀ ਨੁਹਾ ਲਈਏ ਪਰ ਉਸ ਨਾਲ ਸਾਡੇ ਮਨ ਦੀ ਸਫ਼ਾਈ ਕਦੀ ਵੀ ਨਹੀਂ ਹੁੰਦੀ।

**ਪਾਉੜੀ 2 : 1**

ਇਲਾਹੀ ਹਿਕਮਤ ਦੀ ਵਿਆਖਿਆ ਤੇ ਜਾਣਕਾਰੀ ਔਖੀ ਤੇ ਅਸੰਭਵ ਹੈ।

**ਹੁਕਮੀ ਹੋਵਨਿ ਆਕਾਰ**
**ਹੁਕਮੁ ਨ ਕਹਿਆ ਜਾਈ॥**

ਉਸ ਮਾਲੂਕ ਦੇ ਹੁਕਮ ਨਾਲ ਦੋਵੇਂ ਲੋਕ ਪਲੋਕ ਦੀ ਸਿਰਜਣਾ ਹੋਈ ਹੈ, ਪ੍ਰੰਤੂਉਸ ਦੇ ਹੁਕਮ (ਭਾਣਾ) ਵਿਚਲੀ ਹਿਕਮਤ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਹੈ।

**ਪਾਉੜੀ 3 : 11**

ਬਖ਼ਸ਼ਣਹਾਰ ਰੱਬ ਇੰਨਾ ਦਇਆਵਾਨ ਹੈ ਕਿ ਉਸ ਦੀਆਂ ਬਖ਼ਸ਼ਿਸ਼ਾਂ ਸਾਰੀ ਮਖ਼ਲੂਕ ਤੇ ਅਪਰੰਪਾਰ ਹਨ। ਪ੍ਰੰਤੂਉਸ ਦੀਆਂ ਅਸੀਮ ਨਿਆਮਤਾਂ ਦੀ ਪ੍ਰਾਪਤੀ ਵਿੱਚ ਬੰਦੇ ਅਸਮਰਥ ਹਨ:

**ਦੇਦਾ ਦੇ ਲੈਦੇ ਥਕਿ ਪਾਹਿ॥**

ਬਖ਼ਸ਼ਣਹਾਰ ਰੱਬ ਦੀਆਂ ਬਖ਼ਸ਼ਿਸ਼ਾਂ ਦੀ ਵਰਖਾ ਤਾਂ ਹਮੇਸ਼ਾਂ ਨਿਰੰਤਰ ਜਾਰੀ ਰਹਿੰਦੀ ਹੈ ਪ੍ਰੰਤੂਉਸ ਦੀ ਪ੍ਰਾਪਤੀ ਬੰਦਿਆਂ ਦੇ ਵਸ ਦੀ ਗਲ ਨਹੀਂ। ਅਰਥਾਤ, ਉਹ ਇੰਨੀਆਂ ਜ਼ਿਆਦਾ ਹਨ ਕਿ ਬੰਦਿਆਂ ਦੀ ਝੋਲੀ ਉਨ੍ਹਾਂ ਨੂੰ ਧਾਰਨ ਕਰਨ ਲਈ ਬਹੁਤ ਛੋਟੀ ਹੈ।

**ਪਾਉੜੀ 4 : 5**

ਅੰਮ੍ਰਿਤ ਵੇਲੇ ਉੱਠ ਤੇ ਪ੍ਰਭੂਦੇ ਨਾਮ ਦਾ ਜਾਪ ਕਰ ਅਤੇ ਆਪਣੇ ਮੁਖ ਤੋਂ ਉਸ

ਦੀ ਹਮਦ ਤੇ ਸਨਾ ਅਦਾ ਕਰ। ਬੰਦਗੀ ਕਰ ਕਿਉਂਕਿ ਇਹ ਘੜੀ ਅਤਿਅੰਤ ਸ਼ੁਭ ਅਤੇ ਆਤਮਿਕ ਸ਼ਾਂਤੀ ਵਾਲੀ ਹੁੰਦੀ ਹੈ ਅਤੇ ਇਸ ਬੰਦਗੀ ਸਮੇਂ ਜਿਵੇਂ ਬੰਦਾ ਵਾਹਿਗੁਰੂ ਦੇ ਸਾਹਮਣੇ ਹੁੰਦਾ ਹੈ।

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥

*ਸੁਬਹ ਦਮ ਕੁਨ ਹਮਦ-ਓ-ਜ਼ਿਕਰ-ਏ-ਇਸਮ-ਏ-ਹਕ*
*ਨੀਜ਼ਅਜ਼ਸਿਫ਼ਤ - ਓ - ਸਨਾਇਸ਼ ਖ਼ੁਆਂ ਵਰਕ*

ਉਹ ਪਵਿੱਤਰ ਹਸਤੀ ਪਾਕ ਅਤੇ ਕਿਸੇ ਤਰ੍ਹਾਂ ਦੇ ਪ੍ਰਯੋਜਨ ਦੇ ਸਿੱਟੇ ਵਜੋਂ ਹੋਂਦ ਤੋਂ ਬੇ ਨਿਆਜ਼ਅਤੇ ਸੰਪੂਰਨ ਆਜ਼ਾਦ ਹੈ:

**ਪਾਉੜੀ 5 : 2**

ਆਪੇ ਆਪਿ ਨਿਰੰਜਨੁ ਸੋਇ॥

*ਕਾਇਮ-ਓਜ਼-ਜ਼ਾਤ ਅਸਤ ਰੱਬ-ਏ-ਹਸਤ-ਓ-ਬੂਦ*
*ਬੇਨਿਯਾਜ਼-ਓ-ਪਾਕ-ਓ-ਵਾਜਿਬ-ਉਲ-ਵਜੂਦ*

ਜਿਸ ਨੇ ਵੀ ਮਾਲਿਕ ਦੀ ਤਾਬਿਆਦਾਰੀ ਭਗਤੀ ਤੇ ਬੰਦਗੀ ਕੀਤੀ ਉਸਨੂੰ ਇੱਜ਼ਤ ਤੇ ਸੁਭਾਗ ਦੀ ਦਾਤ ਪ੍ਰਾਪਤ ਹੋਈ, ਅਤੇ ਉਹ ਪ੍ਰਤਾਪੀ ਬਣਿਆ ਅਤੇ ਉਸ ਨੂੰ ਇਲਾਹੀ ਨੇੜਤਾ ਦੀ ਪ੍ਰਾਪਤੀ ਹੋਈ।

**ਪਾਉੜੀ 5 : 3**

ਜਿਨਿ ਸੇਵਿਆ ਤਿਨਿ ਪਾਇਆ ਮਾਨੁ॥

*ਆਂਕਿ ਤਾਅਤ ਕਰਦ ਉਸ਼ੁਦ ਸਰਫ਼ਰਾਜ਼*
*ਦਰ ਹਜ਼ੂਰ-ਏ-ਕਰਦਗਾਰ-ਏ-ਬੇ ਨਿਯਾਜ਼*

ਗੁਰੂ ਸਾਹਿਬ ਜਿਹੜੇ ਕਿ ਸੱਚੇ ਮੁਰਸ਼ਦ ਅਤੇ ਇਲਾਹੀ ਕੁਦਰਤ ਦੇ ਸੂਚਕ ਹਨ ਉਨ੍ਹਾਂ ਦੇ ਮੁਖ ਤੇ ਉਹ ਸਰਬ ਸਮਰੱਥ ਵਾਹਿਗੁਰੂ ਆਪ ਜਲਵਾਗਰ ਹੈ ਅਤੇ ਜਦੋਂ ਭਗਤ ਮੁਰਸ਼ਦ-ਏ-ਕਾਮਿਲ ਸਾਹਵੇਂ ਪਹੁੰਚਦਾ ਹੈ ਅਤੇ ਉਸ ਕੋਲੋਂ ਅਦਵੈਤਵਾਦ ਦੀ ਸਿੱਖਿਆ ਪਾ ਕੇ ਸਿੱਧੇ ਰਸਤੇ ਤੁਰਨ ਲੱਗ ਪੈਂਦਾ ਹੈ ਤਦ ਉਸ ਨੂੰ ਹੱਕ-ਉੱਲ-ਯਕੀਨ ਦੀ ਮੰਜ਼ਿਲ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਮਨ ਦੀ ਸ਼ੁੱਧੀ ਕੇਵਲ ਮੁਰਸ਼ਿਦ ਦੀ ਮੇਹਰ ਭਰੀ ਨਜ਼ਰ ਰਾਹੀਂ ਹੀ ਸੰਭਵ ਹੈ ਜਿਹੜਾ ਕਿ ਮੁਰੀਦ ਨੂੰ ਸੰਸਾਰਕ ਹਿਰਸ, ਲਾਲਸਾ ਤੇ ਤਵਾਂ ਤੋਂ ਨਿਖੇੜ ਕੇ ਸਤਿ ਨਾਲ ਇੱਕਮਿੱਕ ਕਰਦਾ ਹੈ ਤਾਂ ਜੋ ਉਸ ਦਾ ਅੰਦਰ ਅਤੇ ਬਾਹਰ ਇਲਮ ਅਤੇ ਅਮਲ ਦੋਹਾਂ ਪੱਖੋਂ ਸਾਫ਼ ਤੇ ਪਵਿੱਤਰ ਹੋ ਜਾਵੇ।

**ਪਾਉੜੀ 5 : 7**

ਗੁਰਮੁਖਿ ਰਹਿਆ ਸਮਾਈ॥

*ਮਜ਼ਹਰ-ਏ-ਹੱਕ ਮੁਰਸ਼ਿਦ-ਏ-ਕਾਮਿਲ ਬੁਵਦ*
*ਜਲਵਾ-ਏ-ਨੂਰਸ਼ ਬਜਾਨ-ਓ-ਦਿਲ ਬੁਵਦ*



ਸੰਸਾਰਕ ਸਾਧਨਾਂ ਤੇ ਠਾਠ ਬਾਠ ਦਾ ਮੁੱਲ ਰੱਬ ਦੇ ਨੇੜੇ ਕੌਡੀ ਜਿੰਨਾ ਵੀ ਨਹੀਂ ਹੈ ਅਤੇ ਉਸ ਦੇ ਪਾਕ ਦਰਬਾਰ ਵਿੱਚ ਇਸ ਦੀ ਕੋਈ ਪੁੱਛ ਨਹੀਂ ਇਸ ਲਈ ਕਿ ਉਹ ਵਾਹਿਗੁਰੂ ਦੀ ਨਦਰ ਦਾ ਪਾਤਰ ਨਹੀਂ ਹੈ।

**ਪਾਉੜੀ 7 : 4**

ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥

*ਕਾਬਿਲ-ਏ-ਨਜ਼ਰ-ਏ-ਖ਼ੁਦਾ ਗਰ ਨੀਸਤ ਆਂ*
*ਕਸ ਨਪੁਰਸਦ ਹਾਲਸ਼ ਆਂਜਾ ਬੇ ਗੁਮਾਂ*
*ਦਰ ਹਜ਼ੂਰ-ਏ-ਹੱਕ ਨਗਰਦਦ ਆਂ ਅਜ਼ੀਜ਼*
*ਬੇ ਹਕੀਕਤ ਬਾਸ਼ਦ ਓ ਬੇ ਕਦਰ ਨੀਜ਼*

ਆਗਿਆਪਾਲਣ ਅਤੇ ਜਾਪ ਨਾਲ ਵਾਹਿਗੁਰੂ ਦੇ ਭਗਤ ਅਤੇ ਸੁਹਿਰਦ ਤਾਲਿਬ ਉਸ ਦੇ ਪਵਿੱਤਰ ਸਿਮਰਨ ਰਾਹੀਂ ਸਦਾ ਗੁਲਾਬ ਅਤੇ ਕੰਵਲ ਵਾਂਗ ਖਿੜੇ ਰਹਿੰਦੇ ਹਨ:

**ਪਾਉੜੀ 8 : 5**

ਨਾਨਕ ਭਗਤਾ ਸਦਾ ਵਿਗਾਸੁ॥

*ਆਂਕਿ ਨਾਨਕ ਆਬਿਦਾਨ-ਏ-ਅੱਲ੍ਹਾ ਅੰਦ*
*ਦਾਇਮਾ ਚੂੰ ਨੀਲੋਫ਼ਰ ਬਿਸ਼ਗੁਫ਼ਤਾ ਅੰਦ*

ਪ੍ਰਭੂ-ਨਾਮ ਅਤੇ ਮਾਲਿਕ ਦੇ ਜਾਪ ਸਦਕਾ ਕੁਰਾਹੀਏ ਅਤੇ ਅੰਨ੍ਹੇ ਵੀ ਜਿਹੜੇ ਰੱਬੀ ਦਰਸ਼ਨ ਤੋਂ ਉੱਕਾ ਅਵੇਸਲੇ ਹੁੰਦੇ ਹਨ, ਸਤਿ ਦੀ ਰਾਹ ਪਾ ਲੈਂਦੇ ਹਨ ਅਤੇ ਵਾਹਿਗੁਰੂ ਦੇ ਭਗਤ ਬਣ ਜਾਂਦੇ ਹਨ।

**ਪਾਉੜੀ 11 : 3**

ਸੁਣਿਐ ਅੰਧੇ ਪਾਵਹਿ ਰਾਹੁ॥

*ਅਜ਼ ਸਮਾਅ-ਏ-ਇਸਮ-ਏ-ਹੱਕ ਆਰਿਫ਼ ਸ਼ਵੰਦ*
*ਗੁਮਰਹਾਂ ਵ ਕੋਰ ਚਸ਼ਮਾਂ ਰਹ ਬੁਰੰਦ*

ਇਲਮ-ਉੱਲ-ਯਕੀਨ ਗਿਆਨ ਰਾਹੀਂ, ਐਨ-ਉੱਲ-ਯਕੀਨ ਅਧਿਆਤਮ ਰਾਹੀ ਅਤੇ ਹੱਕ-ਉੱਲ-ਯਕੀਨ ਦਰਸ਼ਨ ਰਾਹੀਂ ਪ੍ਰਾਪਤ ਹੁੰਦਾ ਹੈ। ਇੱਥੋਂ ਤੱਕ ਕਿ ਵਾਹਿਗੁਰੂ ਦਾ ਭਗਤ ਰੱਬੀ ਦਰਗਾਹ ਦਾ ਪ੍ਰਵਾਣਿਤ ਤੇ ਵਿਸ਼ੇਸ਼ ਬੰਦਾ ਬਣ ਜਾਂਦਾ ਹੈ। ਅੱਠਵੀਂ ਤੋਂ ਪੰਦਰ੍ਹਵੀਂ ਪੌੜੀ ਤੱਕ ਇਸੇ ਦੀ ਵਿਆਖਿਆ ਹੈ ਅਤੇ ਅਜਿਹਾ ਸ਼ਰਧਾਵਾਨ ਵਿਅਕਤੀ ਜਿਹੜਾ ਆਪਣੇ ਹਿਰਦੇ ਅਤੇ ਆਤਮਾ ਵਿੱਚ ਪਵਿੱਤਰ ਰੱਬੀ ਨਾਮ ਨੂੰ ਵਸਾ ਲੈਂਦਾ ਹੈ ਅਤੇ ਜਿਹੜਾ ਹੱਕ-ਉੱਲ-ਯਕੀਨ ਦੀ ਮਨਜ਼ਿਲ ਨੂੰ ਪਹੁੰਚ ਜਾਂਦਾ ਹੈ ਉਹ ਸੰਸਾਰਕ ਸਬੰਧਾਂ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਸ ਨੂੰ ਮੁਕਤੀ ਪ੍ਰਾਪਤ ਹੋ ਜਾਂਦੀ ਹੈ:

**ਪਾਉੜੀ 15 : 1**

ਮੰਨੈ ਪਾਵਹਿ ਮੋਖੁ ਦੁਆਰੁ॥

*ਸਾਹਿਬ-ਏ-ਈਮਾਨ-ਓ-ਤਸਲੀਮ-ਓ-ਯਕੀਂ*
*ਆਂਕਿ ਦਾਰਦ ਇਸਮ-ਏ-ਹੱਕ ਦਰ ਦਿਲ ਮਕੀਂ*
*ਯਾਬਦ ਅਜ਼ ਹੱਕ ਰਸਤਗਾਰੀ-ਓ-ਨਿਜਾਤ*
*ਦਰ ਹਿਯਾਤ-ਏ-ਖ਼੍ਵੇਸ਼-ਓ-ਹਮ ਬਅਦ-ਏ-ਹਿਯਾਤ*

ਸਾਡਾ ਉਹੀ ਕੰਮ ਠੀਕ ਅਤੇ ਚੰਗੇਰਾ ਹੈ ਜਿਹੜਾ ਰੱਬ ਦੀ ਦਰਗਾਹ ਵਿੱਚ ਪ੍ਰਵਾਨ ਅਤੇ ਪਸੰਦ ਹੋਵੇ।

**ਪਾਉੜੀ 16 : 23**

ਜੋ ਤੁਧੁ ਭਾਵੈ ਸਾਈ ਭਲੀ ਕਾਰ॥

*ਆਂਚਿ ਬਿਪਸੰਦਦ ਖ਼ੁਦਾ-ਏ-ਇੱਜ਼-ਓ-ਜੱਲ*
*ਬਿਹਤਰ-ਓ-ਖ਼ੂਬ ਅਸਤ ਆਂ ਕਾਰ-ਓ-ਅਮਲ*

ਅਜਿਹੇ ਨੇਕ ਤੇ ਪਾਕ ਬੰਦੇ ਅਣਗਿਣਤ ਹਨ ਜਿਹੜੇ ਕਿ ਕੰਠ ਜਾਪ ਸਿਮਰਨ, ਬੰਦਗੀ, ਤਪ ਅਤੇ ਇਲਾਹੀ ਹਮਦ ਵਿੱਚ ਮਗਨ ਹਨ ਤੇ ਜਿਨ੍ਹਾਂ ਦੇ ਮਨ ਵਿੱਚ ਬੇਹੱਦ, ਬੇਹਿਸਾਬ ਜਾਪ ਭਾਵਨਾਵਾਂ, ਵਿਸ਼ਵਾਸ, ਸਨੇਹ ਪ੍ਰੇਮ ਹੈ ਅਤੇ ਉਹ ਵਾਹਿਗੁਰੂ ਦੇ ਪਵਿੱਤਰ ਸਿਮਰਨ ਵਿੱਚ ਲੀਨ ਰਹਿੰਦੇ ਹਨ।

**ਪਾਉੜੀ 17 : 1**

ਅਸੰਖ ਜਪ ਅਸੰਖ ਭਾਉ॥

*ਬੇ ਹਦ ਅਜ਼ਕਾਰ-ਓ-ਅਕਾਇਦ-ਏ-ਬੇਹਿਸਾਬ*
*ਕਾਂ ਨਮੀ ਗੁੰਜਦ ਬ ਤਹਰੀਰ-ਓ-ਕਿਤਾਬ*

*ਬੇਕਿਰਾਂ ਅਫ਼ਰਾਦ ਮਹਵ-ਏ-ਤਾਅਤ ਅੰਦ*
*ਬੇ ਨਿਹਾਯਤ ਗ਼ਰਕ-ਏ-ਇਸ਼ਕ-ਓ-ਉਲਫ਼ਤ ਅੰਦ*

*ਮਸਤ-ਏ-ਇਸ਼ਕ-ਏ-ਸਰਮਦੀ ਬੇ ਇਨਤਿਹਾ*
*ਵਕਫ਼-ਏ-ਜ਼ਿਕਰ-ਓ-ਬੰਦਗੀ ਬੇ ਇਨਤਿਹਾ*

ਇਸੇ ਪ੍ਰਕਾਰ ਬਦਕਾਰ ਅਤੇ ਅਭਾਗੇ ਵੀ ਅਣਗਿਣਤ ਹਨ ਜਿਹੜੇ ਕਿ ਨਿਰੰਤਰ ਭੈੜੇ ਕੰਮਾਂ ਵਿੱਚ ਡੁੱਬੇ ਰਹਿੰਦੇ ਹਨ। ਕੁਰਾਹੇ, ਅਵੇਸਲੇ, ਤਫੱਰਕੇ ਵਿੱਚ ਡੁੱਬੇ ਹੋਏ ਅਤੇ ਮਾਨਸਿਕ ਸ਼ਾਂਤੀ ਤੋਂ ਵਾਂਝੇ ਹੁੰਦੇ ਹਨ।

**ਪਾਉੜੀ 18 : 1**

ਅਸੰਖ ਮੂਰਖ ਅੰਧ ਘੋਰ॥

*ਬੇਸ਼ੁਮਾਰ ਅਬਲਾ-ਓ-ਨਾਦਾਂ ਅਹਮਕ ਅੰਦ*
*ਕੋਰ ਬਾਤਿਨ ਜਾਹਿਲਾਨ-ਏ-ਮੁਤਲਕ ਅੰਦ*
*ਆਂਕਿ ਦਰ ਕਅਰ-ਏ-ਜ਼ਲਾਲਤ ਗੁਮਰਹੰਦ*
*ਹਮ ਬ ਤਾਰੀਕੀ-ਏ-ਜਹਲ ਉਫ਼ਤਾਦਾ ਅੰਦ*

**ਪਾਉੜੀ 19 : 11**

ਨਿਰਸੰਦੇਹ ਪ੍ਰਭੂ ਦੇ ਪਵਿੱਤਰ ਨਾਮ ਤੋਂ ਬਿਨਾਂ ਕੋਈ ਟਿਕਾਣਾ, ਕੋਈ ਸ਼ਰਨ ਨਹੀਂ ਹੈ।

ਵਿਣੁ ਨਾਵੈ ਨਾਹੀ ਕੋ ਥਾਉ॥

*ਨੀਸਤ ਜੁਜ਼ ਇਸਮ-ਏ-ਖ਼ੁਦਾ ਹਾਸਿਲ ਕਲਾਮ*
*ਹੇਚ ਜਾ, ਮਨਜ਼ਿਲ, ਮਕਾਂ, ਖ਼ਾਨਾ ਮਕਾਮ*

ਗੁਨਾਹਾਂ ਦੀ ਮੈਲ ਤੇ ਪਾਪਾਂ ਦੀ ਗੰਦਗੀ ਨੂੰ ਤੌਬਾ ਦੇ ਪਾਣੀ, ਪ੍ਰਾਸ਼ਚਿਤ ਦੇ ਹੰਝੂਆਂ, ਰੱਬੀ ਨਾਮ ਦੇ ਰੰਗ ਉਸ ਦੇ ਸ਼ੁਭ ਜਾਪ ਆਗਿਆਕਾਰੀ ਤੇ ਬੰਦਗੀ ਨਾਲ ਧੋਣਾ ਚਾਹੀਦਾ ਹੈ।

**ਪਾਉੜੀ 20:5:6**

ਭਰੀਐ ਮਤਿ ਪਾਪਾ ਕੈ ਸੰਗਿ॥
ਓਹੁ ਧੋਪੈ ਨਾਵੈ ਕੈ ਰੰਗਿ॥

*ਅਜ਼ ਖ਼ਤਾ ਇਸਿਯਾਂ ਗੁਨਾਹ-ਓ-ਕਾਰ-ਏ-ਬਦ*
*ਗਰ ਚਿ ਆਲੂਦਾ ਸ਼ਵਦ ਅਕਲ-ਓ-ਖ਼ਿਰਦ*
*ਆਂ ਬ ਜ਼ਿਕਰ-ਏ-ਇਸਮ-ਏ-ਹੱਕ ਸ਼ੁਸਤਾ ਸ਼ਵਦ*
*ਤਾ ਜ਼ਿ ਦਿਲ ਆਲਾਇਸ਼-ਏ-ਇਸਿਯਾਂ ਰਵਦ*

ਹੇ ਪ੍ਰਭੂ ! ਸਾਰੇ ਗੁਣ, ਸਾਰੀਆਂ ਚੰਗਿਆਈਆਂ ਅਤੇ ਸਾਰੀਆਂ ਦਾਤਾਂ ਤੇਰੀ ਹੀ ਬਖ਼ਸ਼ਿਸ਼ ਨਾਲ ਪ੍ਰਾਪਤ ਹੁੰਦੀਆਂ ਹਨ। ਮੇਰੇ ਜਿਹੇ ਤੁਛ ਬੰਦੇ ਵਿੱਚ ਕੋਈ ਗੁਣ, ਕੋਈ ਵਿਸ਼ੇਸ਼ਤਾ ਤੇ ਕੋਈ ਲਿਆਕਤ ਨਹੀਂ ਹੈ।

**ਪਾਉੜੀ 21:5**

ਸਭਿ ਗੁਣ ਤੇਰੇ ਮੈ ਨਾਹੀ ਕੋਇ॥

*ਈਂ ਹਮਾ ਔਸਾਫ਼ ਅਜ਼ਇਕਰਾਮ-ਏ-ਤੁਸਤ*
*ਮਨ ਚਿ ਹਸਤਮ ਹੇਚ-ਓ-ਨਾਚੀਜ਼ਮ ਨਖ਼ੁਸਤ*

ਹੇ ਨਾਨਕ ! ਜੇ ਕੋਈ ਆਪਣੇ ਆਪ ਨੂੰ ਗਿਆਨੀ, ਵਿਦਵਾਨ, ਦਾਰਸ਼ਨਿਕ ਤੇ ਸੂਫ਼ੀ ਬੁੱਧੀਜੀਵੀ ਅਤੇ ਪਹੁੰਚਿਆ ਹੋਇਆ ਸਮਝਦਾ ਅਤੇ ਦਾਅਵਾ ਕਰਦਾ ਹੈ, ਉਸ ਬੰਦੇ ਨੂੰ ਰੱਬੀ ਦਰਗਾਹ ਵਿੱਚ ਕੋਈ ਕਦਰ, ਕੋਈ ਪ੍ਰਵਾਨਗੀ ਤੇ ਕੋਈ ਸਤਿਕਾਰ ਨਹੀਂ ਮਿਲੇਗਾ ਕਿਉਂ ਜੋ ਰੱਬੀ ਦਰਗਾਹ ਵਿੱਚ ਸਾਰੀ ਵਿਦਵਤਾ ਅਤੇ ਗਿਆਨ ਤੁੱਛ ਹਨ ਤੇ ਰੱਬੀ ਰਹਿਮਤ ਦਾ ਦਰ ਸਿਰਫ਼ ਹਮਦ ਆਗਿਆਕਾਰੀ ਅਤੇ ਨਿਮਰਤਾ ਨਾਲ ਹੀ ਖੁੱਲਦਾ ਹੈ। ਇਸ ਵਿਸ਼ੇ

ਤੇ ਕੋਈ ਵੀ ਤਰਕ ਨਿਰਅਧਾਰ ਅਤੇ ਬੇਫ਼ਾਇਦਾ ਹੈ।

**ਪਾਉੜੀ 21:18**

ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥

*ਕਾਰ ਕਸੇ ਖ਼ੁਦ ਰਾ ਬਿਫ਼ਹਮਦ ਬਿਲਉਮੂਮ*
*ਅਹਲ-ਏ-ਹਿਕਮਤ ਅਹਲ-ਏ-ਰਾਜ਼ ਅਹਲ-ਏ-ਉਲੂਮ*

*ਗਰ ਚਿ ਬਾਸ਼ਦ ਆਰਿਫ਼-ਓ-ਅਹਲ-ਏ-ਖ਼ਿਰਦ*
*ਚੂੰ ਬਿਗਰਦਦ ਮੁਦਈ ਖ਼ੁਦ ਬੀਂ ਬੁਵਦ*

*ਦਰ ਹਜ਼ੂਰ-ਏ-ਦਰਗਹ-ਏ-ਰੱਬ-ਏ-ਜਹਾਂ*
*ਊਨਖ਼ਾਹਦ ਯਾਫ਼ਤ ਜ਼ੇਬ-ਓ-ਇੱਜ਼-ਓ-ਸ਼ਾਂ*

ਹਜ਼ਾਰਾਂ ਵਿਦਵਾਨ, ਖੋਜੀ, ਸੂਫ਼ੀ, ਵਿਸ਼ੇਸ਼ਗ ਅਧਿਆਤਮਿਕ, ਅਠਾਰ੍ਹਾਂ ਪੁਰਾਨ ਅਤੇ ਹੋਰ ਵੱਖੋ-ਵੱਖਰੇ ਧਾਰਮਿਕ ਅਤੇ ਇਲਹਾਮੀ ਗ੍ਰੰਥ ਕੁਰਆਨ ਇੰਜੀਲ ਜ਼ਬੂਰ ਤੇ ਤੌਰੇਤ ਇਹੋ ਆਖਦੇ ਹਨ ਕਿ ਅਸਲ ਵਿੱਚ ਇੱਕੋ ਹੀ ਹਕੀਕੀ ਹਸਤੀ ਹਕੀਕਤ ਦਾ ਨੂਰ ਅਤੇ ਅਦੁੱਤੀ ਹੋਂਦ ਦਾ ਮਾਲਿਕ ਉਹ ਇਕੱਲਾ ਰੱਬ ਸਭ ਦਾ ਆਦਿ ਅਤੇ ਸੋਮਾ ਹੈ ਅਤੇ ਇਸੇ ਇੱਕ ਹਕੀਕਤ ਅਤੇ ਅਸਲੀਅਤ ਨੂੰ ਸਾਰੇ ਗਾਂਵਦੇ ਹਨ ਅਤੇ ਸਮਝਣ ਦਾ ਯਤਨ ਕਰਦੇ ਹਨ।

**ਪਾਉੜੀ 22:3**

ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥

*ਆਲਿਮ-ਓ-ਆਰਿਫ਼, ਮੁਹੱਕਿਕ ਜ਼ੀ-ਕਿਯਾਸ*
*ਆਂ ਹਜ਼ਾਰਾਂ ਅਹਲ-ਏ-ਕਸ਼ਫ਼-ਓ-ਹੱਕਸ਼ਿਨਾਸ*

*ਨੁਕਤਾ ਰਸ ਦਾਨਾ ਹਕੀਮ-ਏ-ਮਅਨਵੀ*
*ਮਾਹਿਰ-ਏ-ਇਲਮ-ਏ-ਖ਼ਫ਼ੀ, ਇਲਮ-ਏ-ਜਲੀ*

*ਆਂ ਪੁਰਾਨ-ਏ-ਹਜਦਹ ਕੁਤਬ-ਏ-ਹਿੰਦਵੀ*
*ਨੀਜ਼ ਦੀਗਰ ਕੁਤਬ-ਏ-ਦੀਨ-ਓ-ਮਜ਼ਹਬੀ*

*ਮੁਸਹਫ਼-ਓ-ਇੰਜੀਲ-ਓ-ਤੌਰੈਤ-ਓ-ਜ਼ਬੂਰ*
*ਸ਼ੁਹਰਾ-ਏ-ਇਲਹਾਮ ਦਾਰਦ ਨਜ਼ਦ-ਓ-ਦੂਰ*

*ਅਜ਼ ਹਕੀਕਤ ਯਕ ਸੁਖ਼ਨ ਸੰਜੰਦ ਈਂ*
*ਆਂ ਹਮਾ ਗੋਯੰਦ ਯਕ ਸੁਖ਼ਨ-ਏ-ਮੰਬੀਂ*

*ਹਸਤ ਅਸਲਨ ਕਾਰ ਫ਼ਰਮਾ ਜ਼ਾਤ ਯਕ*
*ਮਬਦ-ਓ-ਅਸਲ ਅਸਤ ਊਬੇ ਸ਼ੁਬਹ-ਓ-ਸ਼ਕ*

ਉਹ ਉਚੇਰੀ ਤੇ ਪਵਿੱਤਰ ਹਸਤੀ ਸੀਮਤ ਮਨੁੱਖੀ ਅਕਲ, ਸਮਝ, ਕਲਪਨਾ ਵਿਚਾਰ, ਸੋਝੀ ਤੋਂ ਉਪਰ ਅਤੇ ਵਿਦਵਤਾ ਦੀ ਪਹੁੰਚ ਤੋਂ ਪਰੇ ਹੈ। ਉਸਤਤ ਕਰਨ ਵਾਲੇ ਕੇਵਲ ਉਸਦੀ ਹਮਦ ਤੇ ਸਨਾ, ਜਿਸ ਦਾ ਉਹ ਪਾਤਰ ਹੈ, ਬਿਆਨ ਕਰਦੇ ਹਨ, ਉਸ ਦੀ ਹਕੀਕਤ ਅਸੀਮ ਸ਼ਕਤੀ, ਉਸਦੀ ਜ਼ਾਤ ਤੇ ਭੇਦਾਂ ਦੀ ਉਨ੍ਹਾਂ ਨੂੰ ਕੋਈ ਸੋਝੀ ਜਾਂ ਖ਼ਬਰ ਨਹੀਂ ਹੈ ਕਿਉਂ ਜੋ ਉਸਦੀ ਹਸਤੀ ਕਿੰਤੂਪ੍ਰੰਤੂਤੋਂ ਉਤਾਂਹ ਹੈ ਅਤੇ ਇਹੀ ਹਕੀਕਤ ਹੈ।

**ਪਾਉੜੀ 23:1**

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥

*ਹਮਦ ਗੋਯਾਨ-ਏ-ਨਿਕੂ-ਓ-ਹੱਕ ਪਸੰਦ*
*ਹਮਦ-ਓ-ਤਅਰੀਫ਼ਸ਼ ਫ਼ਕਤ ਬਿਸਰੂ ਦਾ ਅੰਦ*

*ਲੇਕ ਅਜ਼ ਅਸਰਾਰ-ਏ-ਹੱਕ ਅਹਲ-ਏ-ਸ਼ਿਨਾਖ਼ਤ*
*ਆਗਹੀ-ਓ-ਇਲਮ ਨਤਵਾਨੰਦ ਯਾਫ਼ਤ*
*ਅਕਲ-ਓ-ਫ਼ਹਮ-ਓ-ਹੋਸ਼-ਓ-ਇਦਰਾਕ-ਓ-ਨਜ਼ਰ*
*ਪੇਸ਼-ਏ-ਲਾਮਹਦੂਦ ਕੁਦਰਤ, ਬੇ ਖ਼ਬਰ*

*ਦਰ ਹਕੀਕਤ-ਈਂ ਜ਼ੁਬਾਂ ਗੋਯਦ ਚਿਸਾਂ*
*ਕਾਦਿਰ-ਏ-ਮੁਤਲਕ ਚੁਨੀਂ ਅਸਤ-ਓ-ਚੁਨਾਂ*

ਰੱਬੀ ਭਾਣਾ ਕੀ ਹੈ ਅਤੇ ਮਾਲਕ ਦੀ ਰਜ਼ਾ ਕਿਸ ਵਿੱਚ ਹੈ, ਇਸ ਦਾ ਕਿਸੇ ਨੂੰ ਕੋਈ ਅੰਦਾਜ਼ਾ ਨਹੀਂ ਹੋ ਸਕਦਾ ਕਿਉਂ ਜੋ ਆਪਣੀ ਰਜ਼ਾ ਨੂੰ ਉਹ ਹੱਕ ਤਆਲਾ ਆਪ ਹੀ ਜਾਣਦਾ ਹੈ ਅਤੇ ਉਸਦੇ ਭਾਣੇ ਵਿੱਚ ਕੋਈ ਕਦੇ ਵੀ ਤੇ ਕਿਵੇਂ ਵੀ ਦਖ਼ਲ ਨਹੀਂ ਦੇ ਸਕਦਾ।

**ਪਾਉੜੀ 24:4**

ਅੰਤੁ ਨ ਜਾਪੈ ਕਿਆ ਮਨਿ ਮੰਤੁ॥

*ਹੇਚ ਅੰਦਾਜ਼ਾ ਨਮੀ ਆਯਦ ਬਦਸਤ*
*ਦਰ ਮਸ਼ੀਯਤ, ਦਰ ਰਜ਼ਾ-ਏ-ਹੱਕ ਚਿ ਹਸਤ*

ਜਿਸ ਕਿਸੇ ਨੂੰ ਵੀ ਪ੍ਰਭੁਸਿਫ਼ਤ ਸਲਾਹ ਅਤੇ ਹਮਦ ਸਨਾ ਦਾ ਸੁਭਾਗ ਬਖ਼ਸ਼ਦਾ ਹੈ। ਹੇ ਨਾਨਕ ! ਉਹ ਸੁਭਾਗਾ ਹੱਕੀ ਬੰਦਾ ਜਿਹੜਾ ਕਿ ਪਾਕ ਰੱਬ ਦੀ ਹਮਦ ਬਿਆਨ ਕਰਨ ਵਾਲਾ ਹੈ ਅਸਲ ਵਿੱਚ ਬਾਦਸ਼ਾਹਾਂ ਦਾ ਬਾਦਸ਼ਾਹ ਹੈ ਅਤੇ ਸਿਰਕੱਢ ਚੋਣਵਾਂ ਅਤੇ ਦਰਗਾਹ ਦਾ ਪ੍ਰਵਾਨਿਤ ਵਿਅਕਤੀ ਹੈ:

**ਪਾਉੜੀ 25:16:17**

ਜਿਸ ਨੋ ਬਖਸੇ ਸਿਫਤਿ ਸਾਲਾਹ॥
ਨਾਨਕ ਪਾਤਿਸਾਹੀ ਪਾਤਸਾਹੁ॥

*ਹਰ ਕਿਰਾ ਬਖ਼ਸ਼ਦ ਖ਼ੁਦਾ ਸਿਫ਼ਤ-ਓ-ਸਲਾਹ*
*ਪਾਦਸ਼ਾਹਾਂ ਰਾਸਤ ਨਾਨਕ ਪਾਦਸ਼ਾਹ*

ਉਹ ਪਾਕ ਪਰਵਰਦਿਗਾਰ ਹਰੇਕ ਮੁੱਲ, ਕੀਮਤ, ਅੰਦਾਜ਼ੇ, ਹਿਸਾਬ, ਹੱਦ ਤੋਂ ਬਾਹਰ ਅਤੇ ਉੱਚਾ ਹੈ। ਉਹ ਕਿਸੇ ਵੀ ਤਰ੍ਹਾਂ ਦੀ ਵਿਆਖਿਆ ਜਾ ਕਿਆਸ ਵਿੱਚ ਨਹੀਂ ਸਮਾ ਸਕਦਾ ਅਤੇ ਉਸ ਦੀ ਹਸਤੀ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ।

**ਪਾਉੜੀ 26:9**

ਅਮੁਲੋ ਅਮੁਲੁ ਆਖਿਆ ਨ ਜਾਇ॥

ਆਂ ਖ਼ੁਦਾ ਏ ਪਾਕ ਰੱਬ-ਉਲ-ਆਲਮੀਂ
ਹਸਤ ਅਜ਼ ਹਰ ਕਦਰ-ਓ-ਕੀਮਤ ਬਰਤਰੀਂ
ਹੇਚ ਨਤਵਾਂ ਸ਼ੁਦ ਬਯਾਨ-ਓ-ਸ਼ਰਹ-ਏ-ਪਾਕ
ਆਜਿਜ਼-ਓ-ਕਾਸਿਰ ਚਿ ਗੋਯਦ ਮੁਸ਼ਤ-ਏ-ਖ਼ਾਕ

ਜੇ ਸਿਰਜਣਹਾਰ ਵਲੋਂ ਉਨੀ ਹੀ ਮਖ਼ਲੂਕ ਜਿੰਨੀ ਕਿ ਪਹਿਲਾਂ ਮੌਜੂਦ ਹੈ, ਪੈਦਾ ਕੀਤਾ ਜਾਵੇ ਅਤੇ ਇਹ ਸਭ ਮਖ਼ਲੂਕ ਮਿਲਕੇ ਉਸ ਦੀ ਹਸਤੀ ਨੂੰ ਬਿਆਨ ਕਰੇ ਅਤੇ ਉਸ ਦਾ ਵਰਨਣ ਕਰੇ ਤਾਂ ਵੀ ਜਿਵੇਂ ਉਸ ਦੀ ਹਮਦ ਅਤੇ ਉਸਤਤ ਕਰਨੀ ਵਾਜਿਬ ਹੈ, ਉਹ ਅਦਾ ਨਹੀਂ ਕੀਤੀ ਜਾ ਸਕਦੀ।

**ਪਾਉੜੀ 26:21:22**

ਏਤੇ ਕੀਤੇ ਹੋਰਿ ਕਰੇਹਿ॥
ਤਾ ਆਖਿ ਨ ਸਕਹਿ ਕੇਈ ਕੇਇ॥

*ਈਂ ਕਦਰ ਮਖ਼ਲੂਕ ਗਰ ਦੀਗਰ ਕੁਨਦ*
*ਜੁਮਲਾ ਆਲਮ ਹਮਦ-ਓ-ਜ਼ਿਕਰਸ਼ ਅਰ ਕੁਨਦ*

*ਹੇਚ ਨਤਵਾਂ ਗੁਫ਼ਤ ਸਿਫ਼ਤ-ਏ-ਹੱਕ ਤਮਾਮ*
*ਹਸਤ ਆਜਿਜ਼ ਨੁਤਕ-ਓ-ਇਦਰਾਕ-ਓ-ਕਲਾਮ*

*ਆਂਚਿ ਬਾਯਦ ਕੈ ਬੁਵਦ ਹਮਦ-ਓ-ਸਨਾ*
*ਹੱਕ-ਏ-ਗੁਫ਼ਤਨ ਅਜ਼ ਕਸੇ ਨਸ਼ਵਦ ਅਦਾ*

ਅਸਲ ਵਿੱਚ ਰੱਬ ਦੀ ਪਵਿੱਤਰ ਹਮਦ ਉਹੀ ਬੰਦੇ ਬਿਆਨ ਕਰ ਸਕਦੇ ਹਨ ਜਿਹੜੇ ਉਸ ਦੀ ਦਰਗਾਹ ਵਿੱਚ ਪ੍ਰਵਾਨਤ ਤੇ ਪਸੰਦੀਦਾ ਹਨ, ਜਿਹੜੇ ਉਸਤਤ ਵਿੱਚ ਲੀਨ ਰਹਿੰਦੇ ਹਨ ਅਤੇ ਇਸ਼ਕ-ਏ-ਹਕੀਕੀ ਦੀ ਖ਼ੁਮਾਰੀ ਉਨ੍ਹਾਂ ਤੇ ਨਿਰੰਤਰ ਚੜ੍ਹੀ ਰਹਿੰਦੀ ਹੈ।

**ਪਾਉੜੀ 27:15**

ਸੇਈ ਤੁਧੁ ਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥

*ਆਂ ਹਮਾ ਦਰ ਅਸਲ ਹਮਦ-ਏ-ਤੈ ਕੁਨੰਦ*
*ਦਰ ਰਜ਼ਾਯਤ ਮੁਕਬਿਲ-ਓ-ਮਜ਼ੂਰ ਅੰਦ*

*ਬੰਦਗਾਨਤ ਮਹਵ-ਏ-ਇਸ਼ਕਤ, ਗ਼ਰਕ-ਏ-ਯਾਦ*
*ਬੇਖ਼ੁਦ-ਓ-ਪੁਰ ਜ਼ੌਕ-ਓ-ਸ਼ੌਕ-ਓ-ਮਸਤ-ਓ-ਸ਼ਾਦ*

*ਬਾ ਹਲਾਵਤ ਜ਼ਿਕਰ-ਏ-ਪਾਕ-ਏ-ਤੈ ਕੁਨੰਦ*
*ਲੱਜ਼ਤ-ਏ-ਹਮਦ-ਓ-ਇਬਾਦਤ ਰਾ ਚਸ਼ੰਦ*

ਉਹ ਪਵਿੱਤਰ ਰੱਬ ਅਸਲੀ ਪਾਦਸ਼ਾਹ, ਦੋਵੇਂ ਲੋਕਾਂ ਦਾ ਸ਼ਹਿਨਸ਼ਾਹ ਅਤੇ ਹੱਕ-ਉਲ-ਮਬੀਨ ਸੁਲਤਾਨ ਹੈ। ਹੇ ਨਾਨਕ ! ਸਾਡਾ ਕਾਰਜ ਕੇਵਲ ਉਸ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਅਤੇ ਉਸਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਯਤਨ ਕਰਨਾ ਹੈ।

**ਪਾਉੜੀ 27:22**

ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥

ਮਲਿਕ-ਉਲ-ਹੱਕ-ਉਲ-ਮਬੀਨ, ਰੱਬ-ਏ-ਜਹਾਂ
ਪਾਤਸ਼ਹਸਤ-ਓ-ਸ਼ਹਨਸ਼ਾਹ-ਏ-ਸ਼ਹਾਂ

ਕਾਰ-ਏ-ਮਾ ਨਾਨਕ ਰਜ਼ਾਯਸ਼ ਜੁਸਤਨ ਅਸਤ
ਦਰ ਰਜ਼ਾ-ਏ-ਪਾਕ ਰਾਜ਼ੀ ਬੂਦਨ ਅਸਤ

ਆਪਣੇ ਮਨ ਅਤੇ ਦਿਲ ਨੂੰ ਆਪਣੇ ਵਸ ਵਿੱਚ ਕਰਕੇ ਉਸ ਨੂੰ ਆਗਿਆਕਾਰੀ ਬਣਾ ਲੈਣਾ ਮਨੁੱਖ ਲਈ ਸਾਰੇ ਸੰਸਾਰ ਨੂੰ ਜਿੱਤ ਲੈਣ ਦੇ ਬਰਾਬਰ ਹੈ।

**ਪਾਉੜੀ 28:3**

ਮਨਿ ਜੀਤੈ ਜਗੁ ਜੀਤੁ॥

*ਫ਼ਤਹ ਬਰ ਨਫ਼ਸ-ਓ-ਦਿਲ ਆਵੁਰਦਨ ਬਿਦਸਤ*
*ਫ਼ਤਹ-ਏ-ਆਲਮ ਗੋਯਾ ਹਾਸਿਲ ਕਰਦਨ ਅਸਤ*

ਪਵਿੱਤਰ ਰੱਬ ਦੀ ਕੁਦਰਤ ਨੇ ਹਰੇਕ ਚੀਜ਼ਨੂੰ ਆਪਣੇ ਘੇਰੇ ਵਿੱਚ ਲਿਆ ਹੋਇਆ ਹੈ। ਉਸਦਾ ਪਵਿੱਤਰ ਤਖ਼ਤ ਹਰੇਕ ਲੋਕ ਵਿੱਚ ਮੌਜੂਦ ਹੈ। ਉਸ ਦੀਆਂ ਨਿਆਮਤਾਂ ਦੇ ਭੰਡਾਰੇ ਵੀ ਹਰੇਕ ਲੋਕ ਲਈ ਹਨ। ਇਨ੍ਹਾਂ ਭੰਡਾਰਿਆਂ ਤੇ ਖ਼ਜ਼ਾਨਿਆਂ ਵਿੱਚ ਜੋ ਕੁਝ ਵੀ ਸ਼ਾਮਿਲ ਹੈ,

ਉਸ ਨੂੰ ਪਵਿੱਤਰ ਪ੍ਰਭੂਨੇ ਇੱਕ ਵਾਰ ਹੀ ਸਾਜਿਆ ਹੈ ਜਿਹੜਾ ਸਦਾ ਲਈ ਸੰਪੂਰਨ ਅਤੇ ਸਭ ਤਰ੍ਹਾਂ ਦੀਆਂ ਲੋੜਾਂ ਦੀ ਪੂਰਤੀ ਲਈ ਕਾਫ਼ੀ ਹੈ। ਨਿਆਮਤਾਂ ਦਾ ਇਹ ਖਜ਼ਾਨਾ ਕਦੀ ਵੀ ਖਤਮ ਜਾਂ ਖ਼ਾਲੀ ਨਹੀਂ ਹੁੰਦਾ। ਇਸ ਲਈ ਉਸ ਪਰਵਰਦਿਗਾਰ ਦੀ ਭਗਤੀ ਤੇ ਬੰਦਗੀ ਲਾਜ਼ਮੀ ਹੈ ਤਾਂ ਜੋ ਉਹ ਸਾਨੂੰ ਇਨ੍ਹਾਂ ਨਿਆਮਤਾਂ ਨਾਲ ਨਿਵਾਜ਼ਦਾ ਰਹੇ।

**ਪਾਉੜੀ 31:1:2**

ਆਸਣੁ ਲੋਇ ਲੋਇ ਭੰਡਾਰੁ॥
ਜੋ ਕਿਛੁ ਪਾਇਆ ਸੋ ਏਕਾ ਵਾਰ॥

*ਦਰ ਹਰ ਆਲਮ ਤਖ਼ਤ-ਏ-ਆਂ ਮਅਬੂਦ ਅਸਤ*
*ਦਰ ਹਰ ਆਲਮ ਗੰਜ-ਏ-ਹੱਕ ਮੌਜੂਦ ਅਸਤ*

*ਦਰ ਜ਼ਖ਼ਾਇਰ ਆਂਚਿ ਪੁਰਦਾਦਾਰ ਕਰਦ*
*ਕਾਫ਼ੀ-ਓ-ਵਾਫ਼ੀ ਹਮਾ ਯਕ ਬਾਰ ਕਰਦ*

ਉਸ ਲੋਕ ਪਰਲੋਕ ਦੇ ਪਰਵਰਦਿਗਾਰ, ਪਵਿੱਤਰ ਰੱਬ ਦੀ ਹਜ਼ੂਰੀ ਵਿੱਚ ਸਾਡਾ ਨਮਸਕਾਰ ਸਜਦਾ ਸਲਾਮ ਮੁੜ ਪੇਸ਼ ਹੈ:

**ਪਾਉੜੀ 31:5**

॥ ਆਦੇਸੁ ਤਿਸੈ ਆਦੇਸੁ ॥

*ਪੇਸ਼-ਏ-ਆਂ-ਰੱਬ-ਏ-ਅਹਦ ਸਜਦਾਤ-ਏ-ਮਾ*
*ਦਰ ਹੁਜ਼ੂਰਸ਼ ਕੋਰਨਿਸ਼-ਓ-ਸਲਵਾਤ-ਏ-ਮਾ*

ਜਦੋਂ ਫੋਕੇ ਦਾਅਵੇ ਕਰਨ ਵਾਲੇ ਬੇ-ਅਮਲ, ਜ਼ਾਹਰ-ਪ੍ਰਸਤ ਹਕੀਕਤ ਤੋਂ ਅਣਜਾਣ ਕਥਨ ਅਧਾਰਤ ਲੋਕਾਂ ਨੂੰ ਰੱਬੀ ਦਰਗਾਹ ਦੇ ਪ੍ਰਵਾਣਤ ਮਾਅਰਫ਼ਤ ਦੀਆਂ ਰਮਜ਼ਾਂ ਦੇ ਜਾਣੂਸ਼੍ਰਿਸਟੀ ਦੇ ਰਹੱਸਾਂ ਦੇ ਵਾਕਫ਼ ਭਗਤਾਂ ਦੇ ਮੁਖ ਤੋਂ ਰੱਬ ਨਾਲ ਇੱਕਮਿੱਕ ਹੋਣ ਦੀ ਗੱਲ ਸੁਣਦੇ ਹਨ ਤਾਂ ਉਨ੍ਹਾਂ ਨੂੰ ਈਰਖਾ ਹੁੰਦੀ ਹੈ, ਉਨ੍ਹਾਂ ਵਿੱਚ ਰੱਬ ਦੇ ਚੋਣਵੇਂ ਭਗਤਾਂ ਦੀ ਬਰਾਬਰੀ ਕਰਨ ਦੀ ਇੱਛਾ ਪੈਦਾ ਹੁੰਦੀ ਹੈ, ਉਹ ਚਾਹੁੰਦੇ ਹਨ ਕਿ ਉਹ ਵੀ ਰੱਬ ਨਾਲ ਇੱਕਮਿੱਕ ਹੋ ਸਕਣ ਪ੍ਰੰਤੂਇਹ ਸੰਭਵ ਨਹੀਂ ਹੈ ਕਿਉਂ ਜੋ ਆਗਿਆਕਾਰੀ ਬੰਦਗੀ ਅਤੇ ਜ਼ਿਕਰ ਤੋਂ ਬਿਨਾਂ ਰੱਬ ਦੀ ਸੰਗਤ ਕਿਸੇ ਨੂੰ ਨਹੀਂ ਮਿਲ ਸਕਦੀ।

**ਪਾਉੜੀ 32:4**

ਸੁਣਿ ਗਲਾ ਆਕਾਸ ਕੀ, ਕੀਟਾ ਆਈ ਰੀਸ॥

*ਸੁਖ਼ਨ-ਏ-ਅਰਸ਼ੀ ਓ ਨਿਕਾਤ-ਏ-ਮਅਰਫ਼ਤ*
*ਚੁੰ ਸ਼ੁਨੀਦ ਅਜ਼ ਮੁਕਬਿਲਾਂ ਦਰ ਈਂ ਸਿਫ਼ਤ*

*ਅਹਲ-ਏ-ਦਅਵਾ ਰਾ ਕਿ ਮਿਸਲ-ਏ-ਕਿਰਮਹਾ*
*ਬਰ ਚੁਨੀਂ ਕਸ ਨੀਜ਼ ਹਮ ਰਸ਼ਕ ਆਮਦਾ*
*ਮਿਸਲ-ਏ-ਸ਼ਾਂ ਯਾਬਮ ਮਾ ਹਮ ਮਨਜ਼ਿਲਸ਼*
*ਹਮ ਚੁਨੀਂ ਬਿਸ਼ਵੇਮ ਅਜ਼ ਹੱਕ ਵਾਸਿਲਸ਼*

*ਲੇਕ ਅਹਲ-ਏ-ਕਾਲ ਰਾ ਅਜ਼ ਗੁਫ਼ਤਗੂ*
*ਕੈ ਬਵਦ ਇਰਫ਼ਾਨ-ਏ-ਜ਼ਾਤ ਅੱਲਾਹ ਹੂ*

ਉਸ ਦੀ ਦਇਆ ਭਰੀ ਨਜ਼ਰ ਅਤੇ ਉਸ ਦੀਆਂ ਦਾਤਾਂ ਦੀ ਬਖਸ਼ਿਸ਼ ਕੇਵਲ ਬਲ ਜਾਂ ਜੋਰ ਰਾਹੀਂ ਸੰਭਵ ਨਹੀਂ ਹੈ ਕਿਉਂ ਜੋ ਰੱਬੀ ਪਰਵਾਨਗੀ ਸਿਰਫ਼ ਉਸ ਦੀ ਮਿਹਰ ਅਤੇ ਦਇਆ ਤੇ ਨਿਰਭਰ ਕਰਦੀ ਹੈ। ਕੋਈ ਜੁਗਤ ਜਾਂ ਤਦਬੀਰ ਜਿਸ ਨਾਲ ਸੰਸਾਰ ਦਾ ਤਿਆਗ ਹੋ ਸਕੇ ਤੇ ਅਸੀਂ ਮੁਕਤੀ ਪਾ ਲਈਏ ਵੀ ਕਿਸੇ ਜ਼ੋਰ ਸ਼ਕਤੀ ਤੇ ਜੁਗਤ ਰਾਹੀਂ ਪ੍ਰਾਪਤ ਨਹੀਂ ਹੋ ਸਕਦੀ।

**ਪਾਉੜੀ 33:6**

ਜੋਰੁ ਨ ਜੁਗਤੀ ਛੁਟੈ ਸੰਸਾਰੁ॥
*ਨੀਸਤ ਬਰ ਤਦਬੀਰ, ਜ਼ੋਰ-ਏ-ਮਾ ਕਜ਼ਾਂ*
*ਮਾ ਨਿਜਾਤ ਆਰੇਮ ਅਜ਼ ਤਰਕ-ਏ-ਜਹਾਂ*

ਸਤਿਕਾਰਯੋਗ ਸਤਿਗੁਰੂ ਸਾਹਿਬ ਆਪਣੇ ਮਨਮੋਹਣੇ ਬਿਆਨ ਰਾਹੀਂ ਇਸ ਕਰਮੀ ਸੰਸਾਰ ਤੇ ਸ਼੍ਰਿਸ਼ਟੀ ਬਾਰੇ ਫ਼ਰਮਾਉਂਦੇ ਹਨ, ਕਿ ਰਾਤ ਦਿਨ ਦੀਆਂ ਘੜੀਆਂ, ਮੌਸਮ, ਸਮਾਂ, ਯੁੱਗ, ਮਿਤੀ, ਸਥਾਨ, ਵਿਸ਼ਾਲਤਾ, ਪੌਣ-ਪਾਣੀ, ਅਗਨੀ, ਪਾਤਾਲ ਸਾਰਿਆਂ ਨੂੰ ਉਸ ਧਰਤੀ ਤੇ ਆਕਾਸ਼ ਦੇ ਸਦੀਵੀ ਸਿਰਜਣਹਾਰ ਤੇ ਸ੍ਰਿਸ਼ਟੀਕਾਰ ਨੇ ਇਸ ਸੰਸਾਰ ਨੂੰ ਕਰਮ-ਭੂਮੀ ਦੇ ਤੌਰ ਤੇ ਸਾਜਿਆ ਹੈ।

**ਪਾਉੜੀ 34:1:2:3**

ਰਾਤੀ ਰੁਤੀ ਥਿਤੀ ਵਾਰ॥
ਪਵਣ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥

*ਆਫ਼ਰੀਦ ਔਕਾਤ-ਓ-ਮੀਆਦ-ਏ-ਅਰਸਾ ਰਾ*
*ਨੀਜ਼ ਵੁਸਅਤ-ਏ-ਸਤਹ-ਓ-ਜਾ-ਓ-ਫ਼ਸਿਲਾ*
*ਰੋਜ਼-ਓ-ਸ਼ਬ ਤਾਰੀਖ਼-ਓ-ਮੌਸਮ ਫ਼ਸਲਹਾ*
*ਬਾਦ-ਓ-ਆਬ-ਓ-ਆਤਿਸ਼-ਓ-ਤਹਤ-ਉਸ-ਸਰਾ*

*ਦਰਮਿਯਾਂ ਦਰ ਸਾਖ਼ਤ ਰੱਬ-ਏ-ਇੱਜ਼-ਓ-ਜੱਲ*

